ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੫ ਅੱਸੂ-ਕੱਤਕ ਸੰਮਤ ਨਾਨਕਸ਼ਾਹੀ ੫੫੩ ਅਕਤੂਬਰ 2021 ਅੰਕ : ੭
Vol. : 65 October 2021 Issue : 7

ਗੁਰਦੁਆਰਾ ਪ੍ਰਕਾਸ਼-ਅਸਥਾਨ ਸ੍ਰੀ ਗੁਰੂ ਰਾਮਦਾਸ ਜੀ,
ਚੂਨਾ ਮੰਡੀ, ਲਾਹੌਰ (ਪਾਕਿਸਤਾਨ)

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਸੰਮਤ ਨਾਨਕਸ਼ਾਹੀ ੫੫੩ — ਅਕਤੂਬਰ 2021

ਜਿਲਦ ੬੫ (Vol. 65) — ਅੰਕ ੭ (Issue 7)

ਮੁੱਖ ਸੰਪਾਦਕ
**ਸਿਮਰਜੀਤ ਸਿੰਘ**

ਸੰਪਾਦਕ
**ਸਤਵਿੰਦਰ ਸਿੰਘ**

ਸਹਾਇਕ ਸੰਪਾਦਕ
**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਵਿਚ ਕੱਤਕ ਮਹੀਨੇ ਦੀ ਸੁਹਾਵਣੀ ਸੀਤਲ ਬਹਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਸੱਚੀ ਸੰਗਤ ਦਾ ਆਸਰਾ ਲੈ ਕੇ ਮਾਲਕ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜਦਿਆਂ ਹੋਇਆਂ ਦੁਰਲੱਭ ਤੇ ਅਨਮੋਲ ਮਨੁੱਖਾ ਜਨਮ ਜਾਂ ਜੀਵਨ ਨੂੰ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕੱਤਕ ਮਹੀਨੇ ਦੀ ਸੀਤਲ ਸੁਹਾਵਣੀ ਬਹਾਰ ਮਿਲ ਗਈ ਹੈ ਤਾਂ ਇਸ ਦਾ ਲਾਭ ਲੈਂਦਿਆਂ ਚੰਗੇ ਕਰਮ ਕਰਨੇ ਹੀ ਯੋਗ ਹਨ। ਜੇਕਰ ਕੋਈ ਅਜਿਹੀ ਅਨੁਕੂਲ ਬਹਾਰ 'ਚ ਵੀ ਚੰਗੇ ਕਰਮ ਨਾ ਕਰੇ ਤਾਂ ਉਹ ਇਸ ਦਾ ਦੋਸ਼ ਕਿਸੇ ਹੋਰ ਨੂੰ ਨਾ ਦੇਵੇ। ਕਹਿਣ ਤੋਂ ਭਾਵ ਇਹ ਇਸ ਦਾ ਆਪਣਾ ਹੀ ਕਸੂਰ ਮੰਨਣਾ ਚਾਹੀਦਾ ਹੈ। ਮਾਲਕ ਪਰਮਾਤਮਾ ਨੂੰ ਵਿਸਾਰਿਆਂ ਸਾਰੇ ਰੋਗ ਜ਼ੋਰ ਪਾ ਲੈਂਦੇ ਹਨ ਤੇ ਸਾਨੂੰ ਘੇਰ ਲੈਂਦੇ ਹਨ। ਜੇਕਰ ਮਾਲਕ ਤੋਂ ਮੂੰਹ ਮੋੜੀਏ ਤਾਂ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਹੜੀਆਂ ਮਾਇਆ ਦੀਆਂ ਮੌਜਾਂ ਮਨੁੱਖ ਮਾਲਕ ਨੂੰ ਭੁੱਲ ਕੇ ਮਾਣਨ ਦੇ ਭਰਮ 'ਚ ਹੁੰਦਾ ਹੈ ਉਹ ਪਲ 'ਚ ਦੁਖਦਾਇਕ ਹੋ ਜਾਂਦੀਆਂ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦੁਨਿਆਵੀ ਮੌਜਾਂ ਮਾਣਨ ਦੇ ਕੁਰਾਹੇ ਪਿਆਂ ਮਨੁੱਖ ਨੂੰ ਜੇਕਰ ਸਿਰਫ ਆਪਣਾ ਦੁੱਖ ਹੀ ਹੋਵੇ ਤਾਂ ਕੋਈ ਵੀ ਉਸ ਦਾ ਇਲਾਜ ਨਹੀਂ ਕਰ ਸਕਦਾ। ਬਹੁਗਿਣਤੀ ਭੁੱਲੇ-ਭਟਕਿਆਂ ਦੀ ਹਾਲਤ ਵੱਲ ਸੰਕੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਮਨੁੱਖ ਲਈ ਬੜੀ ਬੇਵੱਸੀ ਵਾਲੀ ਹੈ। ਅਜਿਹੇ ਅਭਾਗੇ ਮਨੁੱਖਾਂ ਦੇ ਕਰਮਾਂ 'ਚ ਮਾਲਕ ਵੱਲੋਂ ਹੀ ਵਿਛੋੜਾ ਲਿਖਿਆ ਹੋਇਆ ਹੈ। ਐਪਰ ਚੰਗੇ ਭਾਗਾਂ ਨੂੰ ਜੇਕਰ ਮਾਲਕ ਪਰਮਾਤਮਾ ਮਿਲ ਜਾਵੇ ਤਾਂ ਸਾਰੇ ਵਿਛੋੜੇ ਲੱਥ ਜਾਂਦੇ ਹਨ। ਅੰਤ 'ਚ ਗੁਰੂ ਜੀ ਸਾਨੂੰ ਮਾਇਆ 'ਚ ਬੁਰੀ ਤਰ੍ਹਾਂ ਉਲਝੇ ਕਲਿਯੁਗੀ ਜੀਵਾਂ ਨੂੰ ਗੁਰਮਤਿ ਮਾਰਗ ਦਰਸਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਮਾਲਕ ਜੀਓ, ਜੋਦੜੀ ਹੈ ਕਿ ਮੈਨੂੰ ਵੀ ਰੱਖ ਲਵੋ! ਜੇਕਰ ਕੱਤਕ ਦੇ ਅਨੁਕੂਲ ਵਾਤਾਵਰਨ ਵਿਚ ਚੰਗੇ ਜਨ ਦਾ ਸਾਥ ਸਹਿਯੋਗ ਮਿਲ ਜਾਵੇ ਤਾਂ ਸਾਰੇ ਫਿਕਰ ਦੂਰ ਹੋ ਜਾਂਦੇ ਹਨ ਅਰਥਾਤ ਇੱਛਤ ਰੂਹਾਨੀ ਮੰਜ਼ਲ 'ਤੇ ਪੁੱਜਿਆ ਜਾ ਸਕਦਾ ਹੈ। ■

ਸੰਪਾਦਕੀ...

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ: ਸਰਬਸਾਂਝੀਵਾਲਤਾ ਦਾ ਉਪਦੇਸ਼

*ਦੁਨੀਆ ਵਿਚ ਸਰਬਸਾਂਝੀਵਾਲਤਾ ਦੀ ਮਿਸਾਲ ਕਾਇਮ ਕਰਨ ਲਈ ਗੁਰੂ ਸਾਹਿਬਾਨ ਵੱਲੋਂ ਬਹੁਤ ਵੱਡਾ ਯੋਗਦਾਨ ਪਾਇਆ ਗਿਆ ਹੈ। ਅਲੱਗ-ਅਲੱਗ ਦੇਵਤਿਆਂ ਨੂੰ ਆਪਣਾ-ਆਪਣਾ ਇਸ਼ਟ ਮੰਨ ਕੇ ਆਪਣੀ ਵਿਚਾਰਧਾਰਾ ਨੂੰ ਦੂਜੇ ਨਾਲੋਂ ਚੰਗੀ ਦਰਸਾਉਣ ਦੀ ਹੋੜ ਵਿਚ ਸਾਰਾ ਭਾਰਤ ਵਰਗ-ਵੰਡ ਵਿਚ ਵੰਡਿਆ ਜਾ ਚੁੱਕਾ ਸੀ। ਨਿੱਤ ਦੇ ਲੜਾਈ-ਝਗੜੇ, ਦੰਗੇ ਇਸ ਵਰਗ-ਵੰਡ ਦੇ ਹੀ ਭਿਆਨਕ ਰੂਪ ਸਨ। ਭਾਈ ਗੁਰਦਾਸ ਜੀ ਨੇ ਉਪਰੋਕਤ ਹਾਲਾਤਾਂ ਵੱਲ ਇਸ਼ਾਰਾ ਕਰਦਿਆਂ ਫੁਰਮਾਨ ਕੀਤਾ ਹੈ—* ***ਖਹਿ ਮਰਦੇ ਬਾਮ੍ਹਣਿ ਮਉਲਾਣੇ*** *ਭਾਰਤ ਵਿਚ ਧਰਮ ਅਸਲ ਰੂਪ ਵਿਚ ਸਮਝਣ ਦੀ ਬਜਾਇ ਕਰਮਕਾਂਡਾਂ ਤਕ ਸੀਮਤ ਹੋ ਕੇ ਰਹਿ ਗਿਆ ਸੀ। ਧਰਮ ਦਾ ਸਾਤਵਿਕ ਅਤੇ ਸਕਾਰਾਤਮਕ ਰੂਪ ਲੱਗਭਗ ਖਤਮ ਹੋ ਗਿਆ ਸੀ। ਇਨ੍ਹਾਂ ਹਾਲਤਾਂ ਨੂੰ ਗੁਰਬਾਣੀ ਵਿਚ—* ***ਧਰਮੁ ਪੰਖ ਕਰਿ ਉਡਰਿਆ*** *ਕਹਿ ਕੇ ਬਿਆਨ ਕੀਤਾ ਗਿਆ ਹੈ।*

*ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਰਗ-ਵੰਡ ਨੂੰ ਖਤਮ ਕਰਨ ਦੀ ਪਹਿਲ ਕਰਦਿਆਂ ਉਪਦੇਸ਼ਕ ਹੋਕਾ ਦਿੱਤਾ ਕਿ ਸਾਰੀ ਸ੍ਰਿਸ਼ਟੀ ਦਾ ਮਾਲਕ ਇੱਕ ਅਕਾਲ ਪੁਰਖ ਹੈ ਅਤੇ ਸਾਰੀ ਦੁਨੀਆ ਉਸੇ ਦੀ ਪੈਦਾਇਸ਼ ਹੈ ਇਸ ਲਈ ਸਾਰੇ ਹੀ ਆਪਸ ਵਿਚ ਭਰਾ ਹਨ। ਵੱਖ-ਵੱਖ ਧਰਮਾਂ ਤੋਂ ਉਪਜੇ ਆਪਸੀ ਵਖਰੇਂਵਿਆਂ ਨੂੰ ਦੂਰ ਕਰਨ ਲਈ ਹੀ ਗੁਰੂ ਜੀ ਨੇ ਉਪਦੇਸ਼ ਦਿੱਤਾ* ***ਨਾ ਕੋਈ ਹਿੰਦੂ ਨਾ ਮੁਸਲਮਾਨ*** *ਅਰਥਾਤ ਜੋ ਮਨੁੱਖ ਉਨ੍ਹਾਂ ਦੀ ਵਿਚਾਰਧਾਰਾ ਨੂੰ ਗ੍ਰਹਿਣ ਕਰਨਾ ਚਾਹੁੰਦੇ ਹਨ ਉਹ ਨਾ ਹਿੰਦੂ ਹਨ ਅਤੇ ਨਾ ਮੁਸਲਮਾਨ ਉਹ ਅਕਾਲ ਪੁਰਖ ਦੀ ਸੰਤਾਨ ਹੋਣ ਕਰਕੇ ਆਪਸ ਵਿਚ ਭਾਈ-ਭਾਈ ਹਨ ਕੋਈ ਵੀ ਛੋਟਾ ਜਾਂ ਵੱਡਾ ਨਹੀਂ ਹੈ। ਨਿਰਸੰਦੇਹ ਸਮੇਂ-ਸਮੇਂ ਇਸ ਸੁਦਿਸ਼ਾ ਵਿਚ ਹੋਰ ਗੁਰੂ ਸਾਹਿਬਾਨ ਕਾਰਜਸ਼ੀਲ ਰਹੇ ਅਤੇ ਇਕ ਸਰਬਸਾਂਝੀਵਾਲਤਾ ਦੀ ਲਹਿਰ ਬਣ ਗਈ। ਗੁਰੂ ਸਾਹਿਬਾਨ ਨੇ ਤਪਦੀ ਲੋਕਾਈ ਦੇ ਹਿਰਦੇ ਠਾਰਨ ਲਈ ਆਪ ਬਾਣੀ ਦੀ ਰਚਨਾ ਕਰਨ ਦੇ ਨਾਲ-ਨਾਲ ਹੋਰ ਅਲੱਗ-ਅਲੱਗ ਵਰਗ, ਧਰਮ, ਜਾਤ ਆਦਿ ਦੇ ਮਹਾਂਪੁਰਸ਼ਾਂ ਦੀ ਬਾਣੀ ਨੂੰ ਇਕੱਤਰਤ ਕਰਨ ਦਾ ਵਡਮੁੱਲਾ ਕਾਰਜ ਕੀਤਾ ਜੋ ਰਹਿੰਦੀ ਦੁਨੀਆ ਤਕ ਗੁਰਮਤਿ ਦੀ ਰੋਸ਼ਨੀ ਵੰਡਦੀ ਰਹੇਗੀ। ਸ਼ਹੀਦਾਂ ਦੇ ਸਿਰਤਾਜ ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਨੂੰ ਇੱਕ ਜਗ੍ਹਾ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਤਿਆਰ ਕਰਨ ਦਾ ਵਡਮੁੱਲਾ ਕਾਰਜ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਕਾਰ ਹੋਣ ਦੀ ਪ੍ਰਕਿਰਿਆ ਨੂੰ ਭਾਵੇਂ ਪੰਜ ਸਦੀਆਂ ਦਾ ਸਮਾਂ ਲੱਗਾ ਪਰ ਤਿੰਨ ਘਟਨਾਵਾਂ ਅਹਿਮ ਹਨ। ਅਧਿਆਤਮਿਕ ਉਪਦੇਸ਼ ਦੁਆਰਾ ਮਨੁੱਖਾਂ ਦੀ ਜ਼ਿੰਦਗੀ ਨੂੰ ਸੁਨਹਿਰਾ ਬਣਾਉਣ*

*ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ੧੬੦੪ ਈ. ਵਿਚ ਭਾਈ ਗੁਰਦਾਸ ਜੀ ਦਾ ਸਹਿਯੋਗ ਲੈਂਦਿਆਂ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਪਵਿੱਤਰ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪਾਦਨਾ ਦੇ ਪਵਿੱਤਰ ਕਾਰਜ ਨੂੰ ਸੰਪੂਰਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿਲਦਬੰਦੀ ਕਰਵਾਉਣ ਤੋਂ ਬਾਅਦ ਸਮੂਹ ਸੰਗਤ ਨਾਲ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪਹਿਲਾ ਪ੍ਰਕਾਸ਼ ਕੀਤਾ। ਗੁਰੂ ਜੀ ਨੇ ਇਸ ਨੂੰ 'ਪੋਥੀ ਪਰਮੇਸਰ ਕਾ ਥਾਨੁ' ਕਹਿ ਕੇ ਸੰਗਤ ਨੂੰ ਇਸ ਅਨਮੋਲ ਵਿਰਾਸਤ ਤੋਂ ਲਾਹਾ ਲੈਣ ਦੀ ਪ੍ਰੇਰਨਾ ਕਰਦਿਆਂ ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਕੀਤਾ।*

*ਦੂਸਰੀ ਖਾਸ-ਉਲ-ਖਾਸ ਘਟਨਾ ਸੰਨ ੧੭੦੬ ਈ. ਦੀ ਹੈ ਜਦੋਂ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਮਦਮਾ ਸਾਹਿਬ ਦੀ ਪਵਿੱਤਰ ਧਰਤੀ 'ਤੇ ਬਿਰਾਜਮਾਨ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੇਂ ਦੀ ਨਜ਼ਾਕਤ ਨੂੰ ਪਹਿਚਾਣਦਿਆਂ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਨੂੰ ਸੰਕਲਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਪੂਰਨਤਾ ਪ੍ਰਦਾਨ ਕੀਤੀ।*

*ਤੀਸਰੀ ਘਟਨਾ ਸੰਨ ੧੭੦੮ ਈ. ਦੀ ਹੈ ਜਦੋਂ ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ(ਮਹਾਂਰਾਸ਼ਟਰ) ਦੀ ਧਰਤੀ 'ਤੇ ਬਿਰਾਜਮਾਨ ਸਨ। ਗੁਰੂ ਜੀ ਨੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਗੁਰੂ-ਗ੍ਰੰਥ, ਗੁਰੂ-ਪੰਥ ਨੂੰ ਗੁਰਿਆਈ ਸੌਂਪੀ। ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਕਰ ਮੱਥਾ ਟੇਕ ਕੇ ਉੱਥੇ ਹਾਜ਼ਰ ਸਿੱਖਾਂ ਨੂੰ ਉਪਦੇਸ਼ ਦਿੱਤਾ ਕਿ ਅੱਗੇ ਤੋਂ ਦੇਹਧਾਰੀ ਗੁਰੂ-ਪਰੰਪਰਾ ਖਤਮ ਹੈ। ਗੁਰੂ ਜੀ ਨੇ ਸਿੱਖ ਸੰਗਤ ਨੂੰ ਸਪੱਸ਼ਟ ਰੂਪ ਵਿਚ ਹੁਕਮ ਕੀਤਾ ਕਿ ਅੱਗੇ ਤੋਂ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਮੰਨਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਬਚਨ ਸਿੱਖਾਂ ਲਈ ਗੁਰ-ਹੁਕਮ, ਗੁਰ-ਫੁਰਮਾਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਵੀ ਉਪਦੇਸ਼ ਦਿੱਤਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਪਾਵਨ ਬਾਣੀ ਦੇ ਭਾਵ-ਅਰਥ ਨੂੰ ਸੁਣਨ, ਮੰਨਣ ਅਤੇ ਅਪਣਾਉਣ ਨਾਲ ਸਭ ਪ੍ਰਕਾਰ ਦੇ ਦੁੱਖ-ਕਲੇਸ਼ ਦੂਰ ਹੋ ਜਾਣਗੇ। ਇਸ ਪਾਵਨ ਬਾਣੀ ਨੂੰ ਮੰਨਣ ਤੇ ਅਪਣਾਉਣ ਨਾਲ ਮਨੁੱਖ ਅਗਿਆਨਤਾ ਅਤੇ ਕਰਮਕਾਂਡਾਂ ਤੋਂ ਮੁਕਤ ਹੋ ਕੇ ਸਰੀਰਿਕ ਅਤੇ ਮਾਨਸਿਕ ਕਸ਼ਟਾਂ ਤੋਂ ਦੂਰ ਰਹਿਣਗੇ।*

*ਅੱਜ ਪੈਸੇ ਦੀ ਦੌੜ ਵਿਚ ਤੇ ਇਕ ਦੂਜੇ ਨਾਲੋਂ ਅੱਗੇ ਨਿਕਲ ਜਾਣ ਦੀ ਹੋੜ ਵਿਚ ਸਾਰੀ ਦੁਨੀਆ ਨੇ ਆਉਣ ਵਾਲੀਆਂ ਨਸਲਾਂ ਨੂੰ ਤਬਾਹੀ ਦੇ ਕੰਢੇ 'ਤੇ ਲਿਆ ਖੜ੍ਹਾ ਕੀਤਾ ਹੈ। ਲੋੜ ਹੈ ਗਿਆਨ ਦੇ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਗਿਆਨ ਹਾਸਲ ਕਰ ਕੇ ਅਮਲ ਕਰਨ ਦੀ। ਅਕਾਲ ਪੁਰਖ ਨੇ ਆਪਣੇ ਭੰਡਾਰਿਆਂ ਵਿੱਚੋਂ ਹਰ ਇਕ ਚੀਜ਼ ਸਭ ਨੂੰ ਬਰਾਬਰ ਬਖ਼ਸ਼ੀ ਹੈ। ਉਸ ਲਈ ਕੋਈ ਛੋਟਾ-ਵੱਡਾ, ਗਰੀਬ-ਅਮੀਰ, ਛੂਤ-ਅਛੂਤ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਰ ਇਕ ਮਨੁੱਖ ਨੂੰ ਕੁਦਰਤ ਦਾ ਸਤਿਕਾਰ ਕਰਨ ਅਤੇ ਦਸਾਂ ਨਹੁੰਆਂ ਦੀ ਪਵਿੱਤਰ ਕਮਾਈ ਕਰ ਕੇ ਆਪਣੇ ਪਰਵਾਰ*

*ਦੀ ਪਾਲਣਾ ਕਰਨ ਅਤੇ ਲੋੜਵੰਦਾਂ ਦੀ ਯਥਾ-ਸ਼ਕਤ ਸੇਵਾ ਕਰਨ ਦਾ ਸੰਦੇਸ਼ ਦਿੰਦੇ ਹਨ। ਇਸ ਨਾਲ ਸਾਡੇ ਮਨ ਵਿਚ ਸੰਤੁਸ਼ਟੀ ਦੀ ਲਹਿਰ ਉਪਜਦੀ ਹੈ ਜੋ ਸਾਡੇ ਸਰੀਰ ਅਤੇ ਮਨ ਨੂੰ ਅਥਾਹ ਖੁਸ਼ੀ ਦਿੰਦੀ ਹੈ ਜਿਸ ਨਾਲ ਸਾਨੂੰ ਅਕਾਲ ਪੁਰਖ ਦੀ ਨੇੜਤਾ ਦਾ ਅਹਿਸਾਸ ਹੁੰਦਾ ਹੈ। ਕਿਸੇ ਪਰਾਈ ਚੀਜ਼ ਉੱਪਰ ਧੋਖੇ ਨਾਲ ਕਬਜ਼ਾ ਕਰਨਾ ਜਾਂ ਆਪਣੇ ਕੰਮ ਪ੍ਰਤੀ ਪੂਰਨ ਸਮਰਪਿਤ ਨਾ ਹੋਣਾ ਅਕਾਲ-ਪੁਰਖ ਦੀ ਨਰਾਜ਼ਗੀ ਦਾ ਕਾਰਨ ਬਣਦਾ ਹੈ ਗੁਰਬਾਣੀ ਵਿਚ ਇਸ ਪ੍ਰਤੀ ਬਹੁਤ ਸਖਤ ਸ਼ਬਦਾਂ ਵਿਚ ਵਰਣਨ ਹੈ—* ***ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥***

*ਅੱਜ ਸਿੱਖ ਸਾਰੀ ਦੁਨੀਆ ਵਿਚ ਫੈਲ ਕੇ ਆਪਣੀ ਵੱਖਰੀ ਪਹਿਚਾਣ ਕਾਇਮ ਕਰ ਚੁੱਕੇ ਹਨ। ਦੁਨੀਆ ਵਿਚ ਜਿੱਥੇ-ਜਿੱਥੇ ਵੀ ਸਿੱਖ ਗਏ ਉਨ੍ਹਾਂ ਨੇ ਥੋੜ੍ਹਾ ਜਿਹਾ ਪੈਰਾਂ ਸਿਰ ਹੁੰਦਿਆਂ ਹੀ ਸਭ ਤੋਂ ਪਹਿਲਾ ਕੰਮ ਇਹ ਕੀਤਾ ਕਿ ਗੁਰਦੁਆਰਾ ਸਾਹਿਬ ਦਾ ਨਿਰਮਾਣ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ। ਇਸ ਪਿੱਛੇ ਸਿੱਖਾਂ ਦੀ ਆਪਣੇ ਪਰਵਾਰ, ਦੇਸ਼, ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵਿਛੜਨ ਦੀ ਮਾਨਸਿਕ ਪੀੜਾ ਨੂੰ ਸਮਝਿਆ ਜਾ ਸਕਦਾ ਹੈ। ਵਿਦੇਸ਼ਾਂ ਵਿਚ ਗੁਰਦੁਆਰਾ ਸਾਹਿਬਾਨ ਦੇ ਸਥਾਪਿਤ ਹੋ ਜਾਣ ਕਾਰਨ ਵਿਦੇਸ਼ੀ ਲੋਕਾਂ ਨੂੰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਨੂੰ ਸਮਝਣ ਦਾ ਮੌਕਾ ਮਿਲ ਰਿਹਾ ਹੈ। ਜਿੱਥੇ ਬਹੁਤ ਸਾਰੇ ਵਿਦੇਸ਼ੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਸਿੱਖ ਧਰਮ ਵਿਚ ਪ੍ਰਵੇਸ਼ ਕਰ ਕੇ ਮਾਣ ਮਹਿਸੂਸ ਕਰ ਰਹੇ ਹਨ, ਉੱਥੇ ਨਾਲ ਹੀ ਇਕ ਦਰਦਨਾਕ ਪਹਿਲੂ ਵੀ ਸਾਡੇ ਸਾਹਮਣੇ ਹੈ ਕਿ ਅਸੀਂ ਪੈਸੇ ਦੀ ਦੌੜ ਵਿਚ ਆਪਣੇ ਬੱਚਿਆਂ ਨੂੰ ਇਸ ਅਨਮੋਲ ਵਿਰਾਸਤ ਨਾਲ ਜੋੜਨ ਤੋਂ ਅਵੇਸਲੇ ਹੋ ਗਏ ਹਾਂ। ਸਾਡੇ ਬੱਚੇ ਅੱਜ ਟੈਲੀਵੀਜ਼ਨ ਜਾਂ ਇੰਟਰਨੈੱਟ ਦੀ ਚਕਾਚੌਂਧ ਵਿਚ ਗੁਆਚ ਗਏ ਹਨ। ਦਾਦਾ-ਦਾਦੀ, ਨਾਨਾ-ਨਾਨੀ ਤੋਂ ਸਿੱਖਿਆਦਾਇਕ ਸਾਖੀਆਂ ਸੁਣਨ, ਸੁਣਾਉਨ ਦਾ ਸਾਡਾ ਵਡਮੁੱਲਾ ਵਿਰਸਾ ਲੱਗਭਗ ਖਤਮ ਹੀ ਹੋ ਚੁੱਕਾ ਹੈ। ਅੱਜ ਸਾਡੇ ਬੱਚੇ ਉਹ ਹੀ ਸਿੱਖ ਰਹੇ ਹਨ ਜੋ ਉਨ੍ਹਾਂ ਨੂੰ ਟੈਲੀਵੀਜ਼ਨ ਜਾਂ ਇੰਟਰਨੈੱਟ ਸਿਖਾ ਰਿਹਾ ਹੈ। ਅੱਜ ਸਾਨੂੰ ਲੋੜ ਹੈ ਆਪਣੀਆਂ ਘਾਟਾਂ ਵੱਲ ਝਾਤ ਮਾਰਨ ਦੀ। ਗੁਰੂ ਸਾਹਿਬਾਨ ਵੱਲੋਂ ਬਖ਼ਸ਼ੇ ਗੁਰਮਤਿ ਦੇ ਇਸ ਮਹਾਨ ਸੋਮੇ ਤੋਂ ਵਾਂਝੇ ਹੋ ਕੇ ਅਸੀਂ ਦੁਨੀਆ ਦੀ ਭੀੜ ਵਿਚ ਗੁਆਚ ਜਾਵਾਂਗੇ ਪਰ ਸਾਨੂੰ ਤਾਂ ਗੁਰੂ ਸਾਹਿਬ ਨੇ ਹਮੇਸ਼ਾਂ ਹੀ ਹਰ ਪੱਖੋਂ ਦੁਨੀਆ ਤੋਂ ਨਿਵੇਕਲਾ ਬਣਾ ਕੇ ਖੜਾ ਕੀਤਾ ਹੈ ਤਾਂ ਕਿ ਸਿੱਖ ਲੱਖਾਂ ਵਿਚ ਖੜਾ ਇਕੱਲਾ ਹੀ ਪਹਿਚਾਨਿਆ ਜਾ ਸਕੇ। ਸਾਨੂੰ ਅੱਜ ਸਖਤ ਲੋੜ ਹੈ ਆਪਣੇ ਵਿਰਸੇ ਨਾਲ, ਗੁਰਮਤਿ ਨਾਲ ਅਤੇ ਆਪਣੀਆਂ ਕੀਮਤੀ ਪਰੰਪਰਾਵਾਂ ਨਾਲ ਆਪ ਜੁੜਨ ਦੀ ਅਤੇ ਆਪਣੇ ਬੱਚਿਆਂ ਨੂੰ ਜੋੜਨ ਦੀ ਤਾਂ ਕਿ ਗੁਰੂ ਸਾਹਿਬਾਨ ਵੱਲੋਂ ਬਖ਼ਸ਼ੇ ਗੁਰਮਤਿ ਦੇ ਪ੍ਰਕਾਸ਼ ਨਾਲ ਸਾਰੀ ਦੁਨੀਆ ਪ੍ਰਕਾਸ਼ਮਾਨ ਹੋ ਕੇ ਚਾਰੇ ਪਾਸੇ ਖੁਸ਼ਹਾਲੀ ਅਤੇ ਭਾਈਚਾਰੇ ਨੂੰ ਕਾਇਮ ਕਰ ਸਕੇ।* ■

# ਗੁਰ ਰਾਮਦਾਸ ਰਾਖਹੁ ਸਰਣਾਈ

-ਡਾ. ਜਗਜੀਤ ਸਿੰਘ*

ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦੇ ਰੱਬੀ ਸਰੂਪ ਦੇ ਸਹੀ ਦਰਸ਼ਨ ਕਰਨ ਲਈ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਾਪਤ ਗੁਰੂ ਸ਼ਰਨ ਵਿਚ ਆਏ ਭੱਟ ਕਵੀਆਂ ਦੇ ਸਵੱਈਏ ਪੜ੍ਹਨੇ ਤੇ ਵਿਚਾਰਨੇ ਹੋਣਗੇ। ਭੱਟ ਕਲ ਸਹਾਰ ਜੀ ਦੇ ਨਿਮਨ ਫੁਰਮਾਨ ਨਾਲ ਅਸੀਂ ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨ ਦੀਦਾਰ ਕਰਨੇ ਪ੍ਰਾਰੰਭ ਕਰਦੇ ਹਾਂ :

*ਸਤਿਗੁਰੂ ਸੇਵਿ ਪਰਮ ਪਦੁ ਪਾਯਉ ॥*
*ਅਬਿਨਾਸੀ ਅਬਿਗਤੁ ਧਿਆਯਉ ॥*
*ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ॥*
*ਕਲ੍ਯ ਸਹਾਰੁ ਤਾਸੁ ਗੁਣ ਜੰਪੈ ॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੬)

ਅਰਥਾਤ ਜਿਸ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ (ਅਮਰਦਾਸ ਜੀ) ਨੂੰ ਸੇਵ ਕੇ ਉੱਚੀ ਪਦਵੀ ਪਾਈ ਹੈ ਅਤੇ ਅਬਿਨਾਸੀ ਤੇ ਅਦ੍ਰਿਸ਼ਟ ਹਰੀ ਨੂੰ ਸਿਮਰਿਆ ਹੈ, ਉਸ ਸ੍ਰੀ ਗੁਰੂ ਰਾਮਦਾਸ ਜੀ ਦੀ ਚਰਨੀਂ ਲੱਗਿਆਂ ਦਲਿਦ੍ਰ ਨਹੀਂ ਚੰਬੜਦਾ। ਕਲਸਹਾਰ ਜੀ ਐਸੇ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਣ ਗਾਉਂਦਾ ਹੈ :

*ਹਰਿ ਨਾਮ ਰਸਿਕੁ ਗੋਬਿੰਦ*
*ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥*
*ਕਵਿ ਕਲ੍ਯ ਠਕੁਰ ਹਰਦਾਸ ਤਨੇ*
*ਗੁਰ ਰਾਮਦਾਸ ਸਰ ਅਭਰ ਭਰੇ ॥੧॥*
*ਛੁਟਤ ਪਰਵਾਹ ਅਮਿਅ ਅਮਰਾ ਪਦ*
*ਅੰਮ੍ਰਿਤ ਸਰੋਵਰ ਸਦ ਭਰਿਆ ॥*
*ਤੇ ਪੀਵਹਿ ਸੰਤ ਕਰਹਿ ਮਨਿ ਮਜਨੁ*
*ਪੁਬ ਜਿਨਹੁ ਸੇਵਾ ਕਰੀਆ ॥*
*ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ*
*ਸਬਦ ਮਾਤ੍ਰ ਤੇ ਉਧਰ ਧਰੇ ॥*
*ਕਵਿ ਕਲ੍ਯ ਠਕੁਰ ਹਰਦਾਸ ਤਨੇ*
*ਗੁਰ ਰਾਮਦਾਸ ਸਰ ਅਭਰ ਭਰੇ ॥੨॥* (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੬)

ਅਰਥਾਤ ਠਾਕੁਰ ਹਰਦਾਸ ਦੇ ਸਪੁੱਤਰ, ਸ੍ਰੀ ਗੁਰੂ ਰਾਮਦਾਸ ਜੀ, ਹਿਰਦੇ ਰੂਪੀ ਖਾਲੀ ਸਰੋਵਰ ਨੂੰ ਨਾਮ ਨਾਲ ਭਰਨ ਵਾਲੇ ਹਨ। ਸ੍ਰੀ ਗੁਰੂ ਰਾਮਦਾਸ ਅਕਾਲ ਪੁਰਖ ਦੇ ਨਾਮ ਦੇ ਰਸੀਏ ਹਨ, ਗੋਬਿੰਦ ਗੁਣਾਂ ਦੇ ਗਾਹਕ, ਅਕਾਲ ਪੁਰਖ ਨੂੰ ਪਿਆਰ ਕਰਨ

---

*ਕੋਠੀ ਨੰ: ੨੫, ਫੇਜ਼ ੭, ਐਸ. ਏ. ਐਸ. ਨਗਰ (ਮੋਹਾਲੀ)- ੧੬੦੦੬੧; ਮੋ. +੯੧੯੭੭੯੮-੧੬੯੦੯

ਵਾਲੇ ਅਤੇ ਸਮਦ੍ਰਿਸ਼ਟਤਾ ਦਾ ਸਰੋਵਰ ਹਨ :

*ਨਾਨਕ ਪ੍ਰਸਾਦਿ ਅੰਗਦ ਸੁਮਤਿ*
*ਗੁਰਿ ਅਮਰਿ ਅਮਰੁ ਵਰਤਾਇਓ ॥*
*ਗੁਰ ਰਾਮਦਾਸ ਕਲ੍ਯ੍ਚਰੈ ਤੈਂ ਅਟਲ ਅਮਰ ਪਦੁ ਪਾਇਓ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੭)*

ਕਵੀ ਕਲ੍ਯ੍ਸਹਾਰ ਆਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਨਾਲ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਬਖਸ਼ੀ ਸੁੰਦਰ ਬੁੱਧ ਨਾਲ, ਸ੍ਰੀ ਗੁਰੂ ਅਮਰਦਾਸ ਜੀ ਨੇ ਅਕਾਲ ਪੁਰਖ ਦਾ ਹੁਕਮ ਵਰਤੋਂ ਵਿਚ ਲਿਆਂਦਾ ਹੈ ਕਿ ਹੇ ਸ੍ਰੀ ਗੁਰੂ ਰਾਮਦਾਸ ਜੀ! ਤੁਸੀਂ ਸਦਾ ਥਿਰ ਰਹਿਣ ਵਾਲੇ ਅਬਿਨਾਸ਼ੀ ਪ੍ਰਭੂ ਦੀ ਪਦਵੀ ਪ੍ਰਾਪਤ ਕਰ ਲਈ ਹੈ।

ਕਲ੍ਯ੍ ਭੱਟ ਜੀ ਸ੍ਰੀ ਗੁਰੂ ਰਾਮਦਾਸ ਜੀ ਦੀ ਅਪਾਰ ਮਹਿਮਾ ਦਾ ਵਰਣਨ ਕਰਦੇ ਲਿਖਦੇ ਹਨ :

*ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥*
*ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੯)*

ਅਰਥਾਤ ਜਦੋਂ ਸਤਿਗੁਰੂ ਕਿਸੇ ਦਾ ਪੱਖ ਕਰਦੇ ਹਨ ਤਾਂ ਉਹ ਆਪਣੀ ਅਮੀਰੀ ਜਾਂ ਧਨ ਦੇ ਕਾਰਨ ਮਾਣ ਨਹੀਂ ਕਰਦਾ। ਜਦੋਂ ਗੁਰੂ ਹੀ ਪੱਖ 'ਤੇ ਹੋਵੇ ਤਾਂ ਲੱਖਾਂ ਫੌਜਾਂ ਉਸ ਦਾ ਕੀ ਵਿਗਾੜ ਸਕਦੀਆਂ ਹਨ?

*ਜੋ ਗੁਰੂ ਗੁਰੂ ਅਹਿਨਿਸਿ ਜਪੈ*
*ਦਾਸੁ ਭਟੁ ਬੇਨਤਿ ਕਹੈ ॥*
*ਜੋ ਗੁਰੂ ਨਾਮੁ ਰਿਦ ਮਹਿ ਧਰੈ*
*ਸੋ ਜਨਮ ਮਰਣ ਦੁਹ ਥੇ ਰਹੈ ॥੩॥੭॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੯)*

ਅਰਥਾਤ ਜੋ ਮਨੁੱਖ ਦਿਨ ਰਾਤ ਗੁਰੂ ਜਪਦਾ ਹੈ, ਜੋ ਸਤਿਗੁਰੂ ਦਾ ਨਾਮ ਹਿਰਦੇ ਵਿਚ ਟਿਕਾਉਂਦਾ ਹੈ, ਉਹ ਮਨੁੱਖ ਜੰਮਣ ਮਰਣ ਦੋਹਾਂ ਤੋਂ ਬਚ ਜਾਂਦਾ ਹੈ।

ਅੰਮ੍ਰਿਤ ਵੇਲੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ ਤਾਂ ਉਸ ਸਮੇਂ ਪ੍ਰੇਮੀ ਖੜ੍ਹੇ ਹੋ ਕੇ ਵਾਰੀ-ਵਾਰੀ ਭੱਟਾਂ ਦੇ ਸਵੱਯੇ ਗਾਇਨ ਕਰ ਕੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਕਰਦੇ ਕਿਤਨੇ ਸ਼ੋਭਨੀਕ ਦਰਸ਼ਨ ਦੀਦਾਰ ਬਖਸ਼ਦੇ ਹਨ। ਨਲ੍ਯ੍ ਭੱਟ ਦੇ ਨਿਮਨ ਦੋ ਸਵੱਯੇ ਵਿਸ਼ੇਸ਼ ਤੌਰ 'ਤੇ ਸੰਗਤ ਦੇ ਹਿਰਦਿਆਂ ਨੂੰ ਟੁੰਬਦੇ ਹਨ :

*ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥*
*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੯)*

ਅਰਥਾਤ ਸਤਿਗੁਰੂ (ਸ੍ਰੀ ਗੁਰੂ ਰਾਮਦਾਸ ਜੀ) ਦੀ ਸ਼ਰਨ ਪੈਣ ਤੋਂ ਬਿਨਾਂ ਮਨੁੱਖਾ

ਜੀਵਨ ਦੇ ਰਾਹ ਵਿਚ ਹਨ੍ਹੇਰਾ ਹੀ ਹਨ੍ਹੇਰਾ ਹੈ, ਗੁਰੂ ਤੋਂ ਬਿਨਾਂ ਸਹੀ ਜੀਵਨ ਦੀ ਸਮਝ ਨਹੀਂ ਹੋ ਸਕਦੀ। ਗੁਰੂ ਤੋਂ ਬਿਨਾਂ ਸੁਰਤਿ ਉੱਚੀ ਨਹੀਂ ਹੁੰਦੀ ਤੇ ਜੀਵਨ ਸੰਗਰਾਮ ਵਿਚ ਸਫ਼ਲਤਾ ਦੀ ਪ੍ਰਾਪਤੀ ਨਹੀਂ ਹੁੰਦੀ, ਵਿਕਾਰਾਂ ਤੋਂ ਖਲਾਸੀ ਵੀ ਨਹੀਂ ਹੁੰਦੀ।

*ਸਮਰਥ ਗੁਰੂ ਸਿਰਿ ਹਥੁ ਧਰੵਉ ॥*
*ਗੁਰਿ ਕੀਨੀ ਕ੍ਰਿਪਾ ਹਰਿ ਨਾਮੁ ਦੀਅਉ*
*ਜਿਸੁ ਦੇਖਿ ਚਰੰਨ ਅਘੰਨ ਹਰੵਉ ॥*
*ਨਿਸਿ ਬਾਸੁਰ ਏਕ ਸਮਾਨ ਧਿਆਨ*
*ਸੁ ਨਾਮ ਸੁਨੇ ਸੁਤੁ ਭਾਨ ਡਰੵਉ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੦)*

ਅਰਥਾਤ ਸਮਰਥ ਗੁਰੂ (ਸ੍ਰੀ ਗੁਰੂ ਅਮਰਦਾਸ ਜੀ) ਨੇ (ਸ੍ਰੀ ਗੁਰੂ ਰਾਮਦਾਸ ਜੀ ਦੇ) ਸਿਰ ਉਤੇ (ਮਿਹਰਾਂ ਭਰਿਆ) ਹੱਥ ਰੱਖਿਆ ਹੈ। ਜਿਸ (ਸ੍ਰੀ ਗੁਰੂ ਅਮਰਦਾਸ ਜੀ) ਦੇ ਚਰਨਾਂ ਦਾ ਦਰਸ਼ਨ ਕੀਤਿਆਂ ਪਾਪ ਦੂਰ ਹੋ ਜਾਂਦੇ ਹਨ, ਉਸ ਗੁਰੂ ਨੇ ਮਿਹਰ ਕੀਤੀ ਹੈ, ਸ੍ਰੀ ਗੁਰੂ ਰਾਮਦਾਸ ਜੀ ਨੂੰ ਹਰੀ ਦਾ ਨਾਮ ਬਖਸ਼ਿਆ ਹੈ, ਉਸ ਨਾਮ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਦਿਨ ਰਾਤ ਇਕ-ਰਸ ਧਿਆਨ ਰਹਿੰਦਾ ਹੈ, ਉਸ ਦੇ ਨਾਮ ਦੇ ਸੁਣਨ ਨਾਲ ਜਮਰਾਜ ਭੀ ਡਰਦਾ ਹੈ, ਨੇੜੇ ਨਹੀਂ ਆਉਂਦਾ।

*ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ*
*ਪਾਰਸੁ ਭੇਟਿ ਪਰਸੁ ਕਰੵਉ ॥*
*ਰਾਮਦਾਸੁ ਗੁਰੂ ਹਰਿ ਸਤਿ ਕੀਯਉ*
*ਸਮਰਥ ਗੁਰੂ ਸਿਰਿ ਹਥੁ ਧਰੵਉ ॥੭॥੧੧॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੦)*

ਅਰਥਾਤ - ਹੇ ਦਾਸ ਨਲ੍ਹ ਕਵੀ, ਆਖ-ਸ੍ਰੀ ਗੁਰੂ ਰਾਮਦਾਸ ਜੀ) ਨੂੰ ਮਿਲ ਕੇ ਆਪ ਜੀ ਪਰਸਨ-ਜੋਗ ਪਾਰਸ ਹੀ ਹੋ ਗਏ ਹੋ। ਹਰੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਅਟੱਲ ਕਰ ਰੱਖਿਆ ਹੈ ਕਿਉਂਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਦੇ ਸਿਰ ਉੱਤੇ ਹੱਥ ਰੱਖਿਆ ਹੋਇਆ।

ਐਸੀ ਪਰਮਾਤਮਾ-ਸਰੂਪ ਸ਼ਖ਼ਸੀਅਤ ਦੇ ਮਾਲਕ ਹਨ, ਸ੍ਰੀ ਗੁਰੂ ਰਾਮਦਾਸ ਜੀ।

ਭੱਟ ਕਵੀ ਭਗਤਾਂ ਨੇ ਇਹ ਗੱਲ ਵੀ ਸਪੱਸ਼ਟ ਕੀਤੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤਿ ਹੀ ਦੂਜੇ, ਤੀਜੇ, ਚੌਥੇ, ਪੰਜਵੇਂ ਗੁਰੂ ਸਾਹਿਬਾਨ ਵਿਚ ਵਿਦਮਾਨ ਹੋਈ ਹੈ। ਇਹੋ ਕਾਰਨ ਹੈ ਕਿ ਬਾਣੀ ਰਚਨਾ ਵਿਚ ਉਨ੍ਹਾਂ ਨੇ ਸ਼ਬਦ ਦੀ ਅੰਤਲੀ ਤੁੱਕ ਵਿਚ (ਗੁਰੂ) ਅੰਗਦ, (ਗੁਰੂ) ਅਮਰਦਾਸ (ਗੁਰੂ) ਰਾਮਦਾਸ ਆਦਿ ਨਾਮ ਨਹੀਂ 'ਨਾਨਕ' ਨਾਮ ਹੀ ਵਰਤਿਆ ਹੈ।

ਭੱਟ ਜੀ ਫੁਰਮਾਨ ਕਰਦੇ ਹਨ :

*ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥*
*ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੧)*

ਅਰਥਾਤ ਇਸ ਸੰਸਾਰ ਸਾਗਰ ਤੋਂ ਤਰਨ ਲਈ ਗੁਰੂ ਜਹਾਜ਼ ਹੈ, ਗੁਰੂ ਹੀ ਮਲਾਹ ਹੈ, ਕੋਈ ਪ੍ਰਾਣੀ ਗੁਰੂ ਦੀ ਸਹਾਇਤਾ ਤੋਂ ਬਿਨਾਂ ਨਹੀਂ ਤਰ ਸਕਿਆ। ਗੁਰੂ ਦੀ ਕਿਰਪਾ ਨਾਲ ਹੀ ਪ੍ਰਭੂ ਮਿਲਦਾ ਹੈ, ਗੁਰੂ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੁੰਦੀ।

*ਗੁਰੁ ਨਾਨਕੁ ਨਿਕਟਿ ਬਸੈ ਬਨਵਾਰੀ ॥*
*ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥*
*ਲਹਣੈ ਪੰਥੁ ਧਰਮ ਕਾ ਕੀਆ ॥*
*ਅਮਰਦਾਸ ਭਲੇ ਕਉ ਦੀਆ ॥*
*ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਯਉ ॥*
*ਹਰਿ ਕਾ ਨਾਮੁ ਅਖੈ ਨਿਧਿ ਅਪ੍ਯਉ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੧)*

ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਦੇ ਨੇੜੇ ਵਸਦੇ ਹਨ। ਉਸ ਸ੍ਰੀ ਗੁਰੂ ਨਾਨਕ ਦੇਵ ਨੇ ਲਹਿਣਾ ਜੀ ਨੂੰ ਨਿਵਾਜ ਕੇ ਜਗਤ ਵਿਚ ਰੱਬੀ ਜੋਤਿ ਪ੍ਰਕਾਸ਼ ਕੀਤੀ। ਲਹਿਣਾ ਜੀ ਨੇ ਧਰਮ ਦਾ ਰਾਹ ਚਲਾਇਆ ਤੇ ਭਲੇ (ਗੁਰੂ) ਅਮਰਦਾਸ ਜੀ ਨੂੰ ਇਹ ਦਾਤ ਬਖਸ਼ੀ। ਸ੍ਰੀ ਗੁਰੂ ਅਮਰਦਾਸ ਜੀ ਨੇ ਸੋਢੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਹਰੀ ਦਾ ਨਾਮ ਰੂਪ, ਨਾ ਮੁੱਕਣ ਵਾਲਾ ਖ਼ਜ਼ਾਨਾ ਬਖਸ਼ਿਆ ਤੇ ਉਨ੍ਹਾਂ ਨੂੰ ਸਦਾ ਲਈ ਅਟੱਲ ਕਰ ਦਿੱਤਾ।

*ਪਰਤਖਿ ਦੇਹ ਪਾਰਬ੍ਰਹਮੁ ਸੁਆਮੀ*
*ਆਦਿ ਰੂਪਿ ਪੋਖਣ ਭਰਣੰ ॥*
*ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ*
*ਸ੍ਰੀ ਰਾਮਦਾਸੁ ਤਾਰਣ ਤਰਣੰ ॥੧॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੧)*

ਅਰਥਾਤ ਪਰਮਾਤਮਾ ਸਭ ਜੀਵਾਂ ਦਾ ਮਾਲਕ ਹੈ, ਸਭ ਦਾ ਮੂਲ ਹੈ, ਹੋਂਦ ਵਾਲਾ ਹੈ ਸਭ ਦਾ ਪਾਲਣ ਵਾਲਾ ਹੈ, ਉਹ ਪਰਤੱਖ ਤੌਰ 'ਤੇ ਗੁਰੂ ਰਾਮਦਾਸ ਜੀ ਦੇ ਸਰੀਰ ਵਿਚ ਪ੍ਰਗਟ ਹੈ, ਜਿਸ ਗੁਰੂ ਰਾਮਦਾਸ ਜੀ ਦੀ ਆਤਮਕ ਅਵਸਥਾ ਬਿਆਨ ਤੋਂ ਬਾਹਰ ਹੈ, ਜੋ ਸੰਸਾਰ ਸਾਗਰ ਤੋਂ ਤਾਰਨ ਲਈ ਜਹਾਜ਼ ਹੈ, ਉਸ ਦੀ ਸੇਵਾ ਕਰੋ।

ਭੱਟ ਸਵੱਯਾਂ ਵਿਚ ਪ੍ਰਾਪਤ ਗੁਰੂ ਮਹਿਮਾ ਦੇ ਵਿਚਾਰਾਂ ਨੂੰ ਸੰਕੋਚਦਿਆਂ ਹੋਇਆਂ, ਕੀਰਤ ਭੱਟ ਦੇ ਨਿਮਨ ਸਵੱਯੇ ਦੇ ਗਾਇਨ ਨਾਲ ਅਸੀਂ ਆਪਣੀ ਨਿਮਰਤਾ ਭਰੀ ਅਕੀਦਤ ਅਤੇ ਅਰਦਾਸ ਭੇਂਟ ਕਰਦੇ ਹਾਂ :

*ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ*
*ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥*
*ਮਾਯਾ ਮੋਹ ਭਰਮ ਪੈ ਭੂਲੇ*
*ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥*
*ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ*
*ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥*
*ਇਕ ਅਰਦਾਸਿ ਭਾਟ ਕੀਰਤਿ ਕੀ*

*ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦੬)*

ਸਤ ਭੱਟਾਂ ਨੇ ਗੁਰ ਮਹਿਮਾ ਗਾਇਨ ਕੀਤੀ ਹੈ ਜਿਸ ਦਾ ਵੇਰਵਾ ਨਿਮਨ ਅਨੁਸਾਰ ਹੈ :

੧. ਭੱਟ ਕਲਸਹਾਰ-੧੩ ਸਵੱਯੇ ੨. ਭੱਟ ਨਲ੍ਹ-੧੬ ਸਵੱਯੇ, ੩. ਭੱਟ ਗਯੰਦ-੧੩ ਸਵੱਯੇ, ੪. ਭੱਟ ਮਥੁਰਾ-੭ ਸਵੱਯੇ, ੫. ਭੱਟ ਬਲ-੫ ਸਵੱਯੇ, ੬. ਭੱਟ ਕੀਰਤ-੪ ਸਵੱਯੇ, ੭. ਭੱਟ ਸਲ੍ਹ-੨ ਸਵੱਯੇ; ਕੁਲ ਜੋੜ=੬੦ ਸਵੱਯੇ

## ਸ੍ਰੀ ਗੁਰੂ ਰਾਮਦਾਸ ਜੀ ਦਾ ਸੰਖੇਪ ਜੀਵਨ

ਆਪ ਜੀ ਦਾ ਜਨਮ ਪਿਤਾ ਹਰਿਦਾਸ ਜੀ ਦੇ ਗ੍ਰਿਹਿ ਵਿਚ, ਮਾਤਾ ਦਇਆ ਕੌਰ ਜੀ ਦੀ ਕੁੱਖੋਂ, ਚੂਨਾ ਮੰਡੀ ਲਾਹੌਰ ਵਿਖੇ, ੨੫ ਸਤੰਬਰ, ੧੫੩੪ ਈ. ਨੂੰ ਹੋਇਆ। ਆਪ ਜੀ ਦਾ ਪਰਵਾਰ ਆਰਥਿਕ ਪੱਖੋਂ ਇਕ ਸਧਾਰਨ ਸੋਢੀ ਪਰਵਾਰ ਸੀ ਪਰ ਗੁਰੂ-ਘਰ ਨਾਲ ਪਿਆਰ ਅਤੇ ਸ਼ਰਧਾ ਅਥਾਹ ਸੀ। ਘਰ ਵਿਚ ਵੱਡਾ ਬਾਲਕ ਹੋਣ ਕਾਰਨ ਆਪ ਨੂੰ 'ਭਾਈ ਜੇਠਾ' ਨਾਮ ਨਾਲ ਬੁਲਾਇਆ ਜਾਂਦਾ ਸੀ। ਆਪ ਜੀ ਹਾਲੇ ਬਾਲ ਅਵਸਥਾ ਵਿਚ ਹੀ ਸਨ ਕਿ ਪਹਿਲਾਂ ਆਪ ਜੀ ਦੀ ਮਾਤਾ ਦਇਆ ਕੌਰ ਜੀ ਅਤੇ ਥੋੜ੍ਹਾ ਸਮਾਂ ਬਾਅਦ ਪਿਤਾ, ਸੋਢੀ ਹਰਿਦਾਸ ਜੀ ਅਕਾਲ ਚਲਾਣਾ ਕਰ ਗਏ। ਪਰਵਾਰ ਦੀ ਦੇਖ-ਰੇਖ ਅਤੇ ਪਾਲਣਾ ਦੀ ਜ਼ਿੰਮੇਵਾਰੀ ੭-੮ ਸਾਲ ਦੇ ਬੱਚੇ ਜੇਠਾ ਜੀ ਸਿਰ ਆ ਪਈ। ਆਪ ਨੇ ਹੌਸਲਾ ਨਹੀਂ ਛੱਡਿਆ। ਆਪ ਜੀ ਦਾ ਨਾਨਕਾ ਪਰਵਾਰ ਬਾਸਰਕੇ ਰਹਿੰਦਾ ਸੀ। ਉਨ੍ਹਾਂ ਨੇ ਪਰਵਾਰ ਦੀ ਹਾਲਤ ਵੇਖ ਸੁਣ ਕੇ ਨਾਨੀ ਜੀ ਨੇ ਇਨ੍ਹਾਂ ਨੂੰ ਬਾਸਰਕੇ ਲੈ ਆਂਦਾ। ਇੱਥੇ ਆਪ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦੇ ਰਹੇ। ਫਿਰ ਆਪ ਜੀ ਗੋਇੰਦਵਾਲ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਚਲੇ ਗਏ। ਭਾਈ ਜੇਠਾ ਜੀ ਆਪ ਜੀ ਦੀ ਸੰਗਤ ਵਿਚ, ਆਪ ਜੀ ਦੇ ਚਰਨਾਂ ਨਾਲ ਤਨ ਮਨ ਕਰਕੇ ਜੁੜ ਗਏ। ਭੈਣ-ਭਰਾ ਦੀ ਪਾਲਣਾ ਲਈ ਘੁੰਗਣੀਆਂ ਵੇਚਣ ਦੀ ਘਾਲ ਜਾਰੀ ਰੱਖੀ ਪਰ ਗੁਰੂ ਜੀ ਦੇ ਦੀਵਾਨ ਸਮੇਂ ਹਾਜ਼ਰੀ ਵਿਚ ਵਿਘਨ ਨਹੀਂ ਪੈਣ ਦਿੱਤਾ। ਭਾਈ ਜੇਠਾ ਜੀ ਨੇ ਵੀ ਪੂਰੀ ਤਰ੍ਹਾਂ ਸਮਰਪਿਤ ਹੋ ਕੇ ਤਨੋਂ ਮਨੋਂ ਸੇਵਾ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਦਾ ਪਿਆਰ ਪ੍ਰਾਪਤ ਕੀਤਾ ਤੇ ਗੁਰੂ ਜੀ ਨੇ ਯੋਗ ਵਰ ਜਾਣ ਕੇ ਆਪਣੀ ਪੁੱਤਰੀ ਬੀਬੀ ਭਾਨੀ ਦਾ ਵਿਆਹ ਭਾਈ ਜੇਠਾ ਜੀ ਨਾਲ ਕਰ ਦਿੱਤਾ। ੧੫੭੪ ਈ. ਵਿਚ ਸ੍ਰੀ ਅਮਰਦਾਸ ਜੀ ਦੇ 'ਸਿੱਖਾਂ ਪੁੱਤਰਾਂ ਘੋਖ ਕੇ' ਭਾਈ ਜੇਠਾ ਜੀ ਨੂੰ ਗੁਰੂ ਜੋਤਿ ਦਾ ਸਹੀ ਅਧਿਕਾਰੀ ਸਮਝ ਆਪਣੀ ਥਾਂ ਗੁਰਿਆਈ 'ਤੇ ਸੁਸ਼ੋਭਿਤ ਕੀਤਾ। ਸਾਰੀ ਸਿੱਖ ਸੰਗਤ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰੂ ਸਵੀਕਾਰ ਕਰਦਿਆਂ ਆਦਰ ਮਾਣ ਹਿੱਤ ਮੱਥਾ ਟੇਕਿਆ। ਉਪਰੰਤ ਆਪ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਸ੍ਰੀ ਗੁਰੂ ਨਾਨਕ ਜੋਤਿ ਦੇ ਚੌਥੇ ਸਰੂਪ ਨੂੰ ਪ੍ਰਣਾਮ ਕੀਤਾ ਜਿਸ ਦਾ ਭਾਈ ਗੁਰਦਾਸ ਜੀ ਨੇ ਵੀ ਜ਼ਿਕਰ ਕੀਤਾ ਹੈ:

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ ॥*

ਭੱਟ ਨਲ ਨੇ ਵੀ ਐਸੇ ਬਚਨ ਕਹੇ ਹਨ :

*ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੯)*

ਸ੍ਰੀ ਗੁਰੂ ਰਾਮਦਾਸ ਜੀ ਨੇ ੭ ਸਾਲ (੧੫੭੪-੧੫੮੧ ਈ.) ਗੁਰੂ-ਘਰ ਦੀ ਸੇਵਾ-ਸੰਭਾਲ ਕੀਤੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਚਾਲਨ ਕੀਤੀ ਸਿੱਖੀ ਨੂੰ ਹਰ ਪੱਖੋਂ ਪ੍ਰਫੁੱਲਤ ਤੇ ਮਜ਼ਬੂਤ ਕੀਤਾ। ਮਾਨਵ ਜਾਤੀ ਦੇ ਕਲਿਆਣ ਹਿੱਤ ਸ੍ਰੀ ਅੰਮ੍ਰਿਤਸਰ ਸਾਹਿਬ ਸ਼ਹਿਰ ਨੂੰ ਵਸਾਇਆ, ਅਨੇਕ ਪ੍ਰਕਾਰ ਦੇ ਕਾਰੀਗਰਾਂ, ਵਪਾਰੀਆਂ, ਹਟਵਾਣੀਆਂ ਨੂੰ ਆਬਾਦ ਹੋਣ ਵਿਚ ਸਹਾਇਤਾ ਕੀਤੀ। ਅੱਜ ਵੀ ਸ੍ਰੀ ਅੰਮ੍ਰਿਤਸਰ ਦਾ 'ਗੁਰੂ-ਬਜ਼ਾਰ' ਬਹੁਤ ਪ੍ਰਸਿੱਧ ਹੈ ਜੋ ਗੁਰੂ ਕਾਰਜਾਂ ਦੀ ਇਕ ਚੰਗੀ ਉਦਾਹਰਨ ਹੈ।

ਸ੍ਰੀ ਗੁਰੂ ਰਾਮਦਾਸ ਜੀ ਗੁਰੂ-ਘਰ ਦੀ ਅਨੇਕ ਤਰ੍ਹਾਂ ਦੀ ਸੇਵਾ ਕਰਨ ਦੇ ਨਾਲ ਹੀ ਬਾਣੀ ਦੇ ਮਹਾਨ ਰਚੇਤਾ ਵੀ ਹਨ। ਗੁਰੂ ਸਿਧਾਂਤਾਂ ਦੀ ਵਿਆਖਿਆ ਹਿੱਤ, ਮਾਨਵ ਜਾਤੀ ਦੇ ਉੱਧਾਰ ਲਈ, ਉੱਚ ਕੋਟੀ ਦੀ ਬਾਣੀ ਰਚਨਾ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਵਿਚ ਆਪ ਜੀ ਦੀ ਬਾਣੀ ਅਧਿਆਤਮ ਪੱਖੋਂ ਪ੍ਰਭੂ ਮਿਲਾਪ ਦੁੱਖਾਂ-ਕਲੇਸ਼ਾਂ ਦੀ ਨਵਿਰਤੀ, ਸੁਖ, ਸਹਜ, ਅਨੰਦ ਦੀ ਪ੍ਰਾਪਤੀ ਦੇ ਸ਼ਬਦਾਂ ਨਾਲ ਭਰਪੂਰ ਹੈ। ਸਾਰੀ ਬਾਣੀ ਰਾਗਾਂ ਵਿਚ ਹੈ। ਕਿੰਨੀ ਵਿਲੱਖਣ ਪ੍ਰਾਪਤੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਚੀ ਬਾਣੀ ੩੧ ਰਾਗਾਂ ਵਿਚ ਹੈ ਅਤੇ ਆਪ ਜੀ ਨੇ ੩੧ ਵਿੱਚੋਂ ੩੦ ਰਾਗਾਂ ਵਿਚ ਬਾਣੀ ਰਚਨਾ ਕੀਤੀ ਹੈ। ਕੇਵਲ ਜੈਜਾਵੰਤੀ ਰਾਗ ਵਿਚ ਆਪ ਜੀ ਦੀ ਬਾਣੀ ਨਹੀਂ ਹੈ। ਆਪ ਜੀ ਦੀ ਰਚਨਾ ਸਰਬ ਮਨੁੱਖ ਜਾਤੀ ਨੂੰ ਸੁਖ, ਸਾਂਤੀ, ਸਹਿਜ, ਅਨੰਦ, ਧੀਰਜ ਬਖਸ਼ਿਸ਼ ਕਰਦੀ ਹੈ। ਸੁਚੱਜੀ, ਸੁਹਣੀ, ਖੁਸ਼ੀਆਂ ਭਰੇ ਜੀਵਨ ਜੀਉਣ ਦੀ ਸੇਧ ਦੱਸਦੀ ਹੈ ਤੇ ਪ੍ਰਭੂ ਨਾਲ ਜੋੜਦੀ ਹੈ। ਗੁਰੂ ਜੀ ਬਖਸ਼ਿਸ਼ ਕਰਦੇ ਹਨ :

*ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥*
*ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੧)*

ਹਰ ਸਿੱਖ ਸੋਚਦਾ ਹੈ ਕਿ ਕਲਜੁਗੀ ਵਿਕਾਰਾਂ ਤੋਂ ਕਿਵੇਂ ਬਚਿਆ ਜਾਵੇ, ਮਾਨਸਿਕ ਅਸ਼ਾਂਤੀ ਤੋਂ ਛੁਟਕਾਰਾ ਪਾ ਕੇ ਸਹਿਜ-ਮਈ ਜੀਵਨ ਕਿਵੇਂ ਪ੍ਰਾਪਤ ਹੋਵੇ? ਗੁਰੂ ਜੀ ਮਿਹਰ ਕਰਦੇ ਹਨ :

*ਹਰਿ ਹਰਿ ਜਪੁ ਬੇੜੀ ਹਰਿ ਤੁਲਹਾ*
*ਹਰਿ ਜਪਿਓ ਤਰੈ ਤਰਾਕੀ ॥੧॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੮)*

ਫੋਕਟ ਕਰਮ-ਕਾਂਡਾਂ ਦੇ ਟਾਕਰੇ ਨਾਮ ਦੀ ਕਿੰਨੀ ਮਹੱਤਤਾ ਹੈ? ਗੁਰੂ ਜੀ ਫੁਰਮਾਂਦੇ ਹਨ :

*-ਸਭਿ ਤੀਰਥ ਵਰਤ ਜਗ ਪੁੰਨ ਤੁੋਲਾਹਾ ॥*
*ਹਰਿ ਹਰਿ ਨਾਮ ਨ ਪੁਜਹਿ ਪੁਜਾਹਾ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੯)*

*-ਸੋ ਜਪੁ ਸੋ ਤਪੁ ਸਾ ਬ੍ਰਤ ਪੂਜਾ*
*ਜਿਤੁ ਹਰਿ ਸਿਉ ਪ੍ਰੀਤਿ ਲਗਾਇ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੦)*

ਗੁਰਸਿੱਖ ਦੀ ਨਿਤਾ-ਪ੍ਰਤੀ ਰਹਿਣੀ ਕੈਸੀ ਹੋਵੇ? ਕਿੰਨੀ ਸਰਲ ਤੇ ਸਪੱਸ਼ਟ ਜੀਵਨ ਜਾਚ ਦੱਸੀ ਹੈ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੫)*

ਸ੍ਰੀ ਗੁਰੂ ਅਮਰਦਾਸ ਜੀ ਦੀ ਸੰਗਤ, ਸੇਵਾ, ਨਾਮ-ਜਪੁ-ਸਿਮਰਨ, ਆਪਾ ਸਮਰਪਨ ਕਾਰਨ ਆਪ ਜੀ ਦੀ ਨਾ ਸਿਰਫ ਗ਼ਰੀਬੀ ਮੁਥਾਜੀ ਖਤਮ ਹੋਈ, ਸਗੋਂ ਗੁਰਿਆਈ ਰਾਜ ਭਾਗ ਪ੍ਰਾਪਤ ਹੋਇਆ। ਆਪਣੀ ਗ਼ਰੀਬੀ ਅਤੇ ਗੁਰੂ ਦੀ ਬਖਸ਼ਿਸ਼ ਨੂੰ ਭੁੱਲੇ ਨਹੀਂ ਬਲਕਿ ਸਦਾ ਯਾਦ ਰੱਖਿਆ ਅਤੇ ਸਦੀਵ ਕਾਲ ਲਈ ਬਾਣੀ ਵਿਚ ਅੰਕਿਤ ਕਰ ਦਿੱਤਾ :

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ*
*ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ*
*ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੭)*

ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਹਰ ਗੁਰਸਿੱਖ, ਹਰ ਪ੍ਰਾਣੀ ਗੁਰੂ ਦੀ ਚਰਨੀਂ ਲੱਗ ਕੇ, ਗੁਰੂ ਦੀ ਬਖਸ਼ਿਸ਼ ਪਾ ਸਕਦਾ ਹੈ ਤੇ ਨਾਮ-ਬਾਣੀ ਸੇਵਾ, ਸਿਮਰਨ, ਨਿਮਰਤਾ ਵਿਚ ਰਹਿ ਕੇ ਕਲੇਸ਼ਾਂ ਤੋਂ ਛੁਟਕਾਰਾ ਪਾ ਸਕਦਾ ਹੈ ਅਤੇ ਖੁਸ਼ੀ ਭਰਿਆ, ਅਨੰਦ-ਮਈ ਜੀਵਨ ਜੀਉ ਸਕਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਸਭਨਾਂ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖਣ ਤੇ ਨਾਮ-ਬਾਣੀ ਨਾਲ ਜੋੜ ਕੇ ਰੱਖਣ। ■

# ਬਾਬਾ ਬੁੱਢਾ ਜੀ

*-ਸ. ਸਿਮਰਜੀਤ ਸਿੰਘ**

ਗੁਰੂ-ਕਾਲ ਅੰਦਰ ਅਨੇਕ ਸੱਚੇ ਸੁਹਿਰਦ ਸਿੱਖ ਹੋਏ ਹਨ, ਜਿਨ੍ਹਾਂ ਦਾ ਜ਼ਿਕਰ ਬੜੇ ਮਾਣ ਨਾਲ ਕੀਤਾ ਜਾਂਦਾ ਹੈ। ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜਿੱਥੇ ਸੁੱਚੇ ਰੂਹਾਨੀ ਗੁਣਾਂ ਦੀ ਇਕ ਮਹਿਕਾਂ ਲੱਦੀ ਪਟਾਰੀ ਦੇ ਰੂਪ ਵਿਚ ਸਾਰੀ ਲੋਕਾਈ ਦੇ ਸਮੁੱਚੇ ਕਲਿਆਣ ਹਿੱਤ ਪ੍ਰਸਤੁਤ ਕੀਤਾ, ਉੱਥੇ ਗੁਰੂ ਜੀ ਦੁਆਰਾ ਸਥਾਪਿਤ ਸਿੱਖ ਧਰਮ ਵਿਚ ਅਤੀ ਨਿੱਗਰ ਨੈਤਿਕਚਾਰ, ਵਿਅਕਤੀਗਤ ਆਚਰਨ ਤੇ ਸਦਾਚਾਰ ਦੀ ਵੀ ਇਕ ਕਸਵੱਟੀ ਨਿਰਧਾਰਿਤ ਕੀਤੀ ਗਈ। ਗੁਰੂ ਜੀ ਨੇ ਰੂਹਾਨੀਅਤ ਨੂੰ ਸਮਾਜਿਕ ਦਾਇਰੇ ਵਿਚ ਕਮਾਉਣ ਵਾਸਤੇ ਉਸ ਸਮੇਂ ਦੀ ਲੋਕਾਈ ਦੀ ਆਦਰਸ਼ ਅਗਵਾਈ ਕੀਤੀ। ਉਨ੍ਹਾਂ ਨੇ ਸਪਸ਼ਟ ਕੀਤਾ ਕਿ ਗ੍ਰਿਹਸਥ ਮਾਰਗ ਤੋਂ ਉੱਚਾ-ਸੁੱਚਾ ਹੋਰ ਕੋਈ ਧਰਮ ਨਹੀਂ। ਗੁਰੂ ਜੀ ਨੇ ਧਰਮ ਨੂੰ ਕਰਮਕਾਂਡੀ ਪੂਜਾ-ਉਪਾਸਨਾ ਨਾਲੋਂ ਨਿਖੇੜ, ਸੰਸਾਰ ਰੂਪੀ ਧਰਮ-ਅਸਥਾਨ ਵਿਚ ਨਾਮ ਜਪਣਾ, ਵੰਡ ਛਕਣਾ ਅਤੇ ਸੁਕ੍ਰਿਤ ਕਰਨਾ ਧਰਮ ਦੀ ਵਿਵਹਾਰਕ ਪਰਿਭਾਸ਼ਾ ਵਜੋਂ ਪ੍ਰਦਾਨ ਕਰ ਕੇ ਲਾਗੂ ਵੀ ਕੀਤੀ। ਗੁਰੂ ਜੀ ਨੇ ਸਰਬ-ਸਾਧਾਰਨ ਲੋਕਾਈ ਦੇ ਸਾਹਮਣੇ ਜਿੱਥੇ ਆਦਰਸ਼ ਵਿਅਕਤੀਗਤ ਜੀਵਨ ਦੀ ਵਿਸਮਾਦੀ ਉਦਾਹਰਨ ਰੱਖੀ, ਉੱਥੇ ਸਿੱਖੀ ਅਸੂਲਾਂ ਦੇ ਅਮਲੀ ਮਨੁੱਖਾਂ ਦੀ ਵੀ ਘਾੜਤ ਘੜੀ। ਜਿਹੜੇ ਮਨੁੱਖ ਗੁਰੂ ਜੀ ਦੀ ਸਿੱਖੀ ਕਸਵੱਟੀ 'ਤੇ ਪੂਰੇ-ਪੂਰੇ ਉਤਰੇ, ਉਹ ਸਹੀ ਅਰਥਾਂ ਵਿਚ ਗੁਰਸਿੱਖ ਅਤੇ ਗੁਰਮੁਖ ਅਖਵਾਏ। ਸਮੁੱਚੇ ਗੁਰੂ-ਕਾਲ ਦੇ ਹਜ਼ਾਰਾਂ ਗੁਰਸਿੱਖਾਂ-ਗੁਰਮੁਖਾਂ ਅੰਦਰ ਬਿਨਾਂ ਕਿਸੇ ਉਜ਼ਰ ਦੇ ਬਾਬਾ ਬੁੱਢਾ ਜੀ ਦਾ ਪ੍ਰਥਮ ਸਥਾਨ ਰੱਖਿਆ ਜਾਂਦਾ ਹੈ। ਬਾਬਾ ਬੁੱਢਾ ਜੀ ਨੇ ਗੁਰ-ਉਪਦੇਸ਼ ਨੂੰ ਇਕ ਸਦੀ ਤੋਂ ਵੀ ਵਧੇਰੇ ਸਮੇਂ ਤਕ ਕਮਾ ਕੇ ਗੁਰੂ-ਘਰ 'ਚ ਮਹਾਨਤਮ ਰੁਤਬਾ ਹਾਸਲ ਕੀਤਾ।

ਸਿੱਖ ਇਤਿਹਾਸ ਦੀ ਮਹਾਨ ਸ਼ਖ਼ਸੀਅਤ ਬਾਬਾ ਬੁੱਢਾ ਜੀ ਦਾ ਜਨਮ ੭ ਕੱਤਕ, ਸੰਮਤ ੧੫੬੩ (੧੫੦੬ ਈ.) ਨੂੰ ਭਾਈ ਸੁੱਘਾ (ਰੰਧਾਵਾ) ਜੀ ਦੇ ਘਰ ਮਾਤਾ ਗੌਰਾਂ ਜੀ ਦੀ ਕੁੱਖੋਂ ਪਿੰਡ ਕੱਥੂਨੰਗਲ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਚ ਹੋਇਆ। ਮਾਤਾ-ਪਿਤਾ ਜੀ ਨੇ ਆਪ ਜੀ ਦਾ ਨਾਂ 'ਬੂੜਾ' ਰੱਖਿਆ ਸੀ। ੧੫੧੯ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਦੇ ਸੇਵਕ ਬਣ ਕੇ ਸਿੱਖੀ ਵਿਚ ਸ਼ਾਮਲ ਹੋ ਗਏ। ਬਾਬਾ ਬੁੱਢਾ ਜੀ ਸਿੱਖ ਇਤਿਹਾਸ ਵਿਚ ਅਜਿਹੀ ਮਾਣਯੋਗ ਸ਼ਖ਼ਸੀਅਤ ਹਨ, ਜਿਨ੍ਹਾਂ ਨੂੰ ਸਿੱਖਾਂ ਦੇ ਪਹਿਲੇ ਛੇ ਗੁਰੂ ਸਾਹਿਬਾਨ ਦੀ ਸੰਗਤ ਦਾ ਨਿੱਘ ਮਾਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ। ਬਾਬਾ ਬੁੱਢਾ ਜੀ ਬਚਪਨ ਵਿਚ ਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੰਗਤ ਵਿਚ ਆ ਕੇ ਗੁਰੂ-ਕਿਰਪਾ ਦੇ ਪਾਤਰ

---

**ਮੀਤ ਸਕੱਤਰ ਅਤੇ ਮੁੱਖ ਸੰਪਾਦਕ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਬਣੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਪੰਜ ਗੁਰੂ ਸਾਹਿਬਾਨ ਨੂੰ ਗੱਦੀ 'ਤੇ ਬਿਰਾਜਮਾਨ ਹੋਣ ਦੀਆਂ ਰਸਮਾਂ ਨਿਭਾਉਣ ਦਾ ਸ਼ੁਭ ਕੰਮ ਕਰਦੇ ਰਹੇ ਅਤੇ ਇਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਵੀ ਇਹ ਸੁਭਾਗ ਆਪ ਜੀ ਦੇ ਉੱਤਰਾਧਿਕਾਰੀਆਂ ਨੂੰ ਪ੍ਰਾਪਤ ਹੋਇਆ।

ਬਾਬਾ ਬੁੱਢਾ ਜੀ ਦੇ ਪੂਰਵਜਾਂ ਬਾਰੇ ਇਤਿਹਾਸਕਾਰ ਦੱਸਦੇ ਹਨ ਕਿ ਇਨ੍ਹਾਂ ਦੀ ਅੰਸ-ਬੰਸ ਦਾ ਮੋਢੀ ਰੰਧਾਵਾ ਸੀ। ਸਰ ਇੱਬਟਸਨ ਦੀ ਪੁਸਤਕ 'ਪੰਜਾਬ ਕਾਸਟਸ' ਵਿਚ ਇਨ੍ਹਾਂ ਨੂੰ ਭੱਟੀ ਰਾਜਪੂਤਾਂ ਵਿੱਚੋਂ ਦਰਸਾਇਆ ਗਿਆ ਹੈ। ਇਹ ਬਾਰ੍ਹਵੀਂ ਸਦੀ ਵਿਚ ਰਾਜਸਥਾਨ ਦੇ ਬੀਕਾਨੇਰ ਖੇਤਰ 'ਚੋਂ ਆ ਕੇ ਪੰਜਾਬ ਦੇ ਮਾਲਵਾ ਖੇਤਰ ਵਿਚ ਆਬਾਦ ਹੋ ਗਏ। ਇੱਥੇ ਇਨ੍ਹਾਂ ਦੇ ਸੰਬੰਧ ਚਹਿਲਾਂ ਨਾਲ ਕੋਈ ਚੰਗੇ ਨਾ ਰਹੇ। ਇਕ ਵਾਰ ਚਹਿਲਾਂ ਨੇ ਰੰਧਾਵਿਆਂ ਨੂੰ ਇਕ ਬਾਰਾਤ ਵਿਚ ਘੇਰ ਕੇ ਅੱਗ ਲਗਾ ਦਿੱਤੀ ਜਿਸ ਕਾਰਨ ਰੰਧਾਵਿਆਂ ਦਾ ਬਹੁਤ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਇਸ ਕਾਰਨ ਬਹੁਤੇ ਰੰਧਾਵੇ ਮਾਲਵਾ ਖੇਤਰ ਛੱਡ ਕੇ ਮਾਝੇ ਦੇ ਅਜੋਕੇ ਕੱਥੂਨੰਗਲ ਖੇਤਰ ਵਿਚ ਜਾ ਕੇ ਆਬਾਦ ਹੋ ਗਏ।

ਕੱਥੂਨੰਗਲ ਸ੍ਰੀ ਅੰਮ੍ਰਿਤਸਰ ਤੋਂ ਬਟਾਲੇ ਨੂੰ ਜਾਂਦੇ ਰਸਤੇ ਵਿਚ ਸ੍ਰੀ ਅੰਮ੍ਰਿਤਸਰ ਤੋਂ ੨੦ ਕਿਲੋਮੀਟਰ ਅਤੇ ਬਟਾਲੇ ਤੋਂ ੧੮ ਕਿਲੋਮੀਟਰ ਦੀ ਦੂਰੀ 'ਤੇ ਹੈ। ਕੱਥੂਨੰਗਲ ਦਾ ਪੁਰਾਣਾ ਨਾਂ ਗੱਗੋਨੰਗਲ ਸੀ। ਸ੍ਰੀ ਗੱਗੋ ਬਾਬਾ ਬੁੱਢਾ ਜੀ ਦੇ ਦਾਦਾ ਜੀ ਦਾ ਨਾਂ ਸੀ। ਗੱਗੋ ਦੇ ਪਿਤਾ ਜੀ ਦਾ ਨਾਂ ਰਾਜਾ ਦਲ ਸੀ, ਜਿਨ੍ਹਾਂ ਨੇ ਚਵਿੰਡਾ ਦੇਵੀ ਪਿੰਡ ਵਸਾਇਆ ਸੀ। ਸੀਨਾ-ਬ-ਸੀਨਾ ਚੱਲੀ ਆ ਰਹੀ ਕਥਾ ਅਨੁਸਾਰ ਇਹ ਉਹ ਸਥਾਨ ਹੈ ਜਿੱਥੇ ਸੁਰਾਂ-ਅਸੁਰਾਂ ਵਿਚਕਾਰ ਭਿਆਨਕ ਯੁੱਧ ਹੋਇਆ ਸੀ। ਇਸ ਸਥਾਨ 'ਤੇ ਦੇਵੀ ਨੇ ਚੰਡ ਅਤੇ ਮੁੰਡ ਸ਼ਕਤੀਸ਼ਾਲੀ ਰਾਕਸ਼ਾਂ ਦਾ ਵਧ ਕੀਤਾ ਸੀ ਜਿਸ ਕਾਰਨ ਇਸ ਜਗ੍ਹਾ ਦਾ ਨਾਂ ਚਮੁੰਡਾ ਦੇਵੀ ਪੈ ਗਿਆ ਅਤੇ ਅੱਜਕਲ੍ਹ ਇਸ ਨੂੰ ਚਵਿੰਡਾ ਦੇਵੀ ਕਿਹਾ ਜਾਂਦਾ ਹੈ। ਇਸ ਥਾਂ ਉੱਪਰ ਉੱਚੇ ਵੀਰਾਨ ਥੇਹ ਸਨ। ਜਦੋਂ ਰਾਜੇ ਦਲ ਨੇ ਇਹ ਨਗਰ ਵਸਾਇਆ ਤਾਂ ਸਭ ਤੋਂ ਪਹਿਲਾਂ ਚਵਿੰਡਾ ਦੇਵੀ ਦਾ ਮੰਦਿਰ ਬਣਾਇਆ ਅਤੇ ਬਟਾਲੇ ਦੇ ਬ੍ਰਾਹਮਣ ਤੋਂ ਇਸ ਦੇਵੀ ਦੀ ਮੂਰਤੀ ਲਿਆ ਕੇ ਇਸ ਸਥਾਨ 'ਤੇ ਸਥਾਪਿਤ ਕੀਤੀ। ਜਿਸ ਸਥਾਨ 'ਤੇ ਬ੍ਰਾਹਮਣ ਅਤੇ ਰਾਜੇ ਦਲ ਦੀ ਮਿਲਣੀ ਹੋਈ ਉਹ ਸਥਾਨ ਘਸੀਟਪੁਰਾ (ਬਟਾਲਾ) ਹੈ, ਜਿੱਥੇ ਹੁਣ ਵੀ ਖੂਹੀ ਅਤੇ ਪਿੱਪਲੀ ਦਾ ਇਕ ਦਰੱਖ਼ਤ ਹੈ। ਰਾਜੇ ਦਲ ਦੇ ਪਿਤਾ ਪੋਪਟ ਨੇ ਬਟਾਲਾ ਵਸਾਇਆ ਸੀ ਅਤੇ ਇਸ ਦੇ ਪੁੱਤਰ ਗੱਗੋ ਨੇ ਚਵਿੰਡਾ ਦੇਵੀ ਤੋਂ ਤਿੰਨ ਕਿਲੋਮੀਟਰ ਦੀ ਦੂਰੀ 'ਤੇ ਸ਼ਾਹੀ ਸੜਕ ਦੇ ਖੱਬੇ ਹੱਥ ਗੱਗੋਨੰਗਲ ਪਿੰਡ ਵਸਾਇਆ ਅਤੇ ਇੱਥੇ ਹੀ ਇਕ ਕਿਲ੍ਹਾ ਬਣਵਾਇਆ, ਜਿਸ ਦੀਆਂ ਚਾਰੇ ਨੁੱਕਰਾਂ 'ਤੇ ਚਾਰ ਗੋਲ ਮੀਨਾਰ ਸਨ ਅਤੇ ਅੰਦਰ ਇਕ ਖੂਹ ਸੀ।

ਗੱਗੋ ਦੀਆਂ ਦੋ ਪਤਨੀਆਂ ਸਨ— ਨਿਹਾਲੀ ਅਤੇ ਭਾਗਾਂ। ਨਿਹਾਲੀ ਦੇ ਪੰਜ ਪੁੱਤਰ

ਤੇ ਭਾਗਾਂ ਦੇ ਤਿੰਨ ਪੁੱਤਰ ਸਨ। ਅੱਜਕਲ੍ਹ ਵੀ ਪਿੰਡ ਦੀਆਂ ਦੋ ਪੱਤੀਆਂ ਨਿਹਾਲੀ ਤੇ ਭਾਗਾਂ ਦੇ ਨਾਂ 'ਤੇ ਹਨ। ਸ੍ਰੀ ਗੱਗੋ ੨੨ ਪਿੰਡਾਂ ਦਾ ਮਾਲਕ ਸੀ, ਹੁਣ ਵੀ ਚਵਿੰਡਾ ਦੇਵੀ ਨੂੰ 'ਬਾਈਵਾਸ ਚਵਿੰਡਾ' ਕਿਹਾ ਜਾਂਦਾ ਹੈ। ਗੱਗੋ ਨੰਗਲ ਦੇ ਕਿਲ੍ਹੇ ਦੇ ਸਾਹਮਣੇ ਥੋੜ੍ਹੀ ਜਿਹੀ ਦੂਰੀ 'ਤੇ ਗੱਗੋ ਦਾ ਸਸਕਾਰ ਕੀਤਾ ਗਿਆ ਤੇ ਸਮਾਧ ਵਜੋਂ ਪੁਰਾਣੀ ਰੀਤ ਅਨੁਸਾਰ ਅੱਠ-ਨੁੱਕਰਾ ਥੜ੍ਹਾ ਬਣਾ ਦਿੱਤਾ ਗਿਆ। ਇਹ ਉਹੀ ਸਥਾਨ ਹੈ, ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਾਬਾ ਬੁੱਢਾ ਜੀ ਨਾਲ ਪਹਿਲੀ ਵਾਰ ੧੫੧੯ ਈ. ਵਿਚ ਮੇਲ ਹੋਇਆ ਸੀ। ਉਸ ਸਮੇਂ ਬਾਬਾ ਬੁੱਢਾ ਜੀ ਦੀ ਉਮਰ ੧੧-੧੨ ਸਾਲ ਦੀ ਸੀ ਅਤੇ ਇਹ ਆਪਣੇ ਦਾਦਾ ਗੱਗੋ ਦੀ ਸਮਾਧ ਦੇ ਨਜ਼ਦੀਕ ਪਰਮਾਤਮਾ ਦੇ ਧਿਆਨ ਵਿਚ ਬੈਠ ਜਾਇਆ ਕਰਦੇ ਸੀ। ਜਦੋਂ ਬੂੜਾ ਜੀ ਦਾ ਸ੍ਰੀ ਗੁਰੂ ਨਾਨਕ ਸਾਹਿਬ ਜੀ ਨਾਲ ਮੇਲ ਹੋਇਆ ਤਾਂ ਬਾਲਕ ਨੇ ਗੁਰੂ ਜੀ ਨੂੰ ਮੱਥਾ ਟੇਕਿਆ ਤੇ ਕਿਹਾ ਕਿ ਮੇਰਾ ਉੱਧਾਰ ਕਰੋ। ਗੁਰੂ ਜੀ ਨੇ ਬਾਲਕ ਨੂੰ ਪੁੱਛਿਆ ਕਿ ਤੈਨੂੰ ਕੀ ਦੁੱਖ ਹੈ? ਤਾਂ ਬਾਲਕ ਨੇ ਦੱਸਿਆ ਕਿ ਸਾਡੇ ਪਿੰਡ ਮੁਗ਼ਲਾਂ ਨੇ ਹਮਲਾ ਕਰ ਦਿੱਤਾ ਸੀ; ਉਨ੍ਹਾਂ ਨੇ ਸਾਰੀਆਂ ਕੱਚੀਆਂ-ਪੱਕੀਆਂ ਫ਼ਸਲਾਂ ਵੱਢ ਲਈਆਂ ਤਾਂ ਮੇਰੇ ਮਨ ਵਿਚ ਇਹ ਵਿਚਾਰ ਆਈ ਕਿ ਜੇਕਰ ਇਨ੍ਹਾਂ ਡਾਢਿਆਂ ਦਾ ਹੱਥ ਕਿਸੇ ਨੇ ਡਰਦੇ ਨਹੀਂ ਫੜਿਆ ਤਾਂ ਉਸ ਯਮ ਦਾ ਹੱਥ ਫੜਨ ਵਾਲਾ ਕੌਣ ਹੈ? ਗੁਰੂ ਜੀ ਨੇ ਬਾਲਕ ਦੀਆਂ ਇਹ ਗੱਲਾਂ ਸੁਣ ਕੇ ਕਿਹਾ ਕਿ ਤੇਰੀ ਮੱਤ ਤਾਂ ਬੁੱਢਿਆਂ ਵਾਲੀ ਹੈ ਅਰਥਾਤ ਤੇਰੇ ਵਿਚਾਰ ਬਹੁਤ ਉੱਚ-ਕੋਟੀ ਦੇ ਹਨ। ਗੁਰੂ ਜੀ ਨੇ ਬਾਲਕ ਨੂੰ ਨਾਮ-ਸਿਮਰਨ ਕਰਨ ਦਾ ਉਪਦੇਸ਼ ਦਿੱਤਾ ਅਤੇ ਉਸ ਦਿਨ ਤੋਂ ਆਪ ਜੀ ਦਾ ਨਾਂ 'ਬੂੜਾ' ਤੋਂ 'ਬੁੱਢਾ' ਹੋ ਗਿਆ। ਗੁਰੂ ਜੀ ਬਾਲਕ ਬੁੱਢਾ ਜੀ ਨਾਲ ਭਾਈ ਸੁੱਘਾ ਜੀ ਦੇ ਕਿਲ੍ਹੇ ਵਿਚ ਗਏ, ਜਿੱਥੇ ਮਾਤਾ ਗੌਰਾਂ ਜੀ ਨੇ ਆਪ ਜੀ ਦੀ ਬਹੁਤ ਸੇਵਾ ਕੀਤੀ। 'ਛਜਰਾ ਨਸਬ ਕੈਫ਼ਿਅਤ ਥੇਹ ਮੌਜਯ ਕੱਥੂਨੰਗਲ' ੧੯੬੫ ਈ. ਵਿਚ ਲਿਖਿਆ ਹੈ:-

*"ਮੁੱਸਮੀ ਗੱਗੋ ਕੌਮ ਜੱਟ ਗੋਤ ਰੰਧਾਵਾ ਮਰੂਸ ਨੇ ਚਵਿੰਡਾ ਸੇ ਉਠਕਰ ਜੰਗਲ ਵਿਰਾਨ ਕੋ ਬਾ-ਇਜਾਜ਼ਤ ਆਪਣੇ ਨਾਮ ਪਰ ਗੱਗੋਨੰਗਲ ਰੱਖਾ, ਚੰਦ ਮੁਦਾਤ ਯਹੀ ਨਾਮ ਮਸ਼ਹੂਰ ਰਹਾ, ਮਗਰ ਅਹਦੇ ਬਾਦਸ਼ਾਹੀ ਕੇ ਮੁੱਸਮੀ ਕੱਥੂਸ਼ਾਹ ਬੇਟਾ ਮਰੂਸ ਆਹਲਾ ਸ਼ਹਰ ਦਿਹਲੀ ਮੇਂ ਮਾਮਲਾ ਅਦਾ ਕੀਆ ਕਰਤਾ ਥਾ, ਉਸ ਅਯਾਮ ਸੇ ਗਾਓਂ ਕਾ ਨਾਮ ਕੱਥੂਨੰਗਲ ਮਸ਼ਹੂਰ ਹੂਆ। ੩੩੮ ਬਰਸ ਉਸ ਜਗਹ ਕਦੀਮ ਪਰ ਆਬਾਦ ਰਹਾ, ੧੧੨ ਬਰਸ ਹੁਏ ਕਿਲਤ ਆਬਾਦੀ, ਮਾਰਧਾੜ ਸਿੱਖਾਂ, ਇਨਕੇ ਦੂਸਰੀ ਜਗਹ ਮਲਕਾਂ ਨੇ ਆਬਾਦੀ ਜਦੀਦ ਕਾਇਮ ਕਰ ਲੀ, ਤਬ ਸੇ ਆਜ ਤਕ ਵਹਾ ਅਬਾਦੀ ਕਭੀ ਵਿਰਾਨ ਨਹੀਂ ਹੂਆ ਔਰ ਏਕ ਥੇਹ ਪੁਰਾਨਾ ਮਲਕੀਅਤ ਸ਼ਾਮਲਾਟ ਥੇਹ ਦਰਮਿਆਨ ਰਕਬਾ ਦੇਹ ਰਜਾ ਕੇ ਵਾਕਿਆ ਹੈ।"*

ਇਸੇ 'ਛਜਰਾ ਕੈਫ਼ਿਅਤ ਨਾਮੇ' ਵਿਚ ਅੱਗੋਂ ਗੱਗੋ ਦੀਆਂ ਇਸਤਰੀਆਂ ਤੇ ਪੁੱਤਰਾਂ ਦੇ ਚੁੰਡਾਂ-ਵੰਡ (ਜਾਇਦਾਦ ਵੰਡ) ਇਤਿਆਦਿ ਬਾਰੇ ਜ਼ਿਕਰ ਕੀਤਾ ਗਿਆ ਹੈ। ਇਸ

ਤੋਂ ਇਹ ਵੀ ਸਪਸ਼ਟ ਹੋ ਜਾਂਦਾ ਹੈ ਕਿ 'ਗੱਗੋਨੰਗਲ' ਤੋਂ 'ਕੱਥੂਨੰਗਲ' ਨਾਮ ਕਿਵੇਂ ਪਿਆ।

ਸ੍ਰੀ ਗੁਰੂ ਨਾਨਕ ਸਾਹਿਬ ਜੀ ਉਸ ਸਮੇਂ ਕਰਤਾਰਪੁਰ ਨਗਰ ਵਸਾ ਕੇ ਉੱਥੇ 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ' ਦਾ ਉਪਦੇਸ਼ ਦੇ ਦੁਨੀਆ ਦਾ ਉੱਧਾਰ ਕਰ ਰਹੇ ਸਨ। ਭਾਈ ਅਜਿੱਤਾ (ਰੰਧਾਵਾ) ਜੀ ਨੂੰ ਜਦੋਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਪਿੰਡ ਵਸਾਉਣ ਦੀ ਤਜਵੀਜ਼ ਕੀਤੀ ਸੀ ਤਾਂ ਪਿੰਡ ਦੇ ਲੋਕਾਂ ਨੇ ਆਪਣੀਆਂ ਜ਼ਮੀਨਾਂ ਉਸ ਦੇ ਹਵਾਲੇ ਕਰ ਦਿੱਤੀਆਂ। ਗੁਰੂ ਜੀ ਨੇ 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ' ਦਾ ਉਪਦੇਸ਼ ਸੰਗਤ ਨੂੰ ਦਿੱਤਾ। ਕ੍ਰੋੜੀ ਨਾਂ ਦੇ ਚੌਧਰੀ ਨੇ ਪਹਿਲਾਂ ਤਾਂ ਕੋਸ਼ਿਸ਼ ਕੀਤੀ ਕਿ ਕਰਤਾਰਪੁਰ ਨਾ ਵੱਸੇ ਪਰ ਜਦੋਂ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਆਪਣੀ ੧੦੦ ਵਿਘੇ ਜ਼ਮੀਨ ਨਗਰ ਦੇ ਨਾਂ ਕਰ ਦਿੱਤੀ। ਭਾਈ ਦੁਨੀ ਚੰਦ ਅਤੇ ਹੋਰ ਕਿਤਨੇ ਹੀ ਸ਼ਰਧਾਲੂ ਆ ਕੇ ਕਰਤਾਰਪੁਰ ਵੱਸ ਗਏ। ਬਾਬਾ ਬੁੱਢਾ ਜੀ ਘਰ ਦਾ ਕੰਮ-ਕਾਰ ਸੰਭਾਲ ਕੇ ਰੋਜ਼ਾਨਾ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰੀ ਭਰਦੇ ਅਤੇ ਆਈ ਸੰਗਤ ਦੀ ਹੱਥੀਂ ਸੇਵਾ ਕਰਦੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਵੀ ਬਾਬਾ ਜੀ ਨੂੰ ਬਹੁਤ ਪਿਆਰ ਕਰਦੇ ਸਨ। ਬਾਬਾ ਜੀ ਨੇ 'ਲੰਡੇ' ਅਤੇ 'ਟਾਕਰੀ' ਆਪਣੇ ਪਿਤਾ ਜੀ ਪਾਸੋਂ ਸਿੱਖੇ ਸਨ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰਬਾਰ ਵਿਚ ਆ ਕੇ ਉਨ੍ਹਾਂ ਨੇ ਗੁਰੂ ਸਾਹਿਬ ਤੋਂ ਗੁਰਮੁਖੀ ਦਾ ਗਿਆਨ ਪ੍ਰਾਪਤ ਕੀਤਾ। ਗੁਰੂ ਜੀ ਦੇ ਹੁਕਮ ਅਨੁਸਾਰ ਆਪ ਸਤਿਗੁਰੂ ਜੀ ਦੀ ਬਾਣੀ ਅਤੇ ਭਗਤਾਂ ਦੀ ਬਾਣੀ ਪੜ੍ਹਦੇ। ਇਸ ਤਰ੍ਹਾਂ ਆਪ ਜੀ ਨੂੰ ਬਹੁਤ ਸਾਰੀ ਬਾਣੀ ਕੰਠ ਹੋ ਗਈ ਸੀ।

ਜਦੋਂ ਬਾਬਾ ਬੁੱਢਾ ਜੀ ਦੀ ਉਮਰ ਸਤਾਰ੍ਹਾਂ ਕੁ ਸਾਲ ਦੀ ਹੋਈ ਤਾਂ ਆਪ ਜੀ ਦੇ ਮਾਤਾ-ਪਿਤਾ ਨੇ ਆਪ ਜੀ ਦੀ ਸ਼ਾਦੀ ਅੱਚਲ ਪਿੰਡ ਦੇ ਵਸਨੀਕ ਬੀਬੀ ਮਿਰੋਆਂ ਜੀ ਨਾਲ ਪੂਰਨ ਗੁਰ-ਮਰਯਾਦਾ ਨਾਲ ਕੀਤੀ। ਆਪ ਜੀ ਦੇ ਵਿਆਹ ਵਿਚ ਗੁਰੂ ਜੀ ਦਾ ਪਰਵਾਰ ਵੀ ਸ਼ਾਮਲ ਹੋਇਆ। ਆਪ ਜੀ ਦੇ ਘਰ ਚਾਰ ਸਪੁੱਤਰਾਂ— ਭਾਈ ਸੁਧਾਰੀ ਜੀ, ਭਾਈ ਭਿਖਾਰੀ ਜੀ, ਭਾਈ ਮਹਿਮੂ ਜੀ, ਅਤੇ ਭਾਈ ਭਾਨਾ ਜੀ ਨੇ ਜਨਮ ਲਿਆ।

ਕੁਝ ਸਮਾਂ ਬਾਅਦ ਬਾਬਾ ਬੁੱਢਾ ਜੀ ਦੇ ਪਿਤਾ ਭਾਈ ਸੁੱਘਾ ਜੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਸਸਕਾਰ ਕਰ ਕੇ ਆਪ ਜੀ ਅਜੇ ਸਾਕ-ਸਨਬੰਧੀਆਂ ਨਾਲ ਘਰ ਹੀ ਆਏ ਸਨ ਕਿ ਬਾਬਾ ਜੀ ਦੇ ਮਾਤਾ ਗੌਰਾਂ ਜੀ ਵੀ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਿਨਾਂ ਵਿਚ ਮ੍ਰਿਤਕ ਦੇ ਅੰਤਿਮ ਸਮਾਗਮਾਂ ਵਿਚ ਬਹੁਤ ਵਹਿਮ-ਭਰਮ ਅਤੇ ਕਰਮ-ਕਾਂਡ ਕੀਤੇ ਜਾਂਦੇ ਸਨ। ਪਰੰਤੂ ਬਾਬਾ ਬੁੱਢਾ ਜੀ ਨੇ ਆਪਣੇ ਮ੍ਰਿਤਕ ਮਾਪਿਆਂ ਦੇ ਸੰਬੰਧ ਵਿਚ ਗੁਰਮਤਿ ਦੀ ਛਤਰ-ਛਾਇਆ ਹੇਠ ਸਭ ਕਰਮ-ਕਾਂਡਾਂ ਨੂੰ ਠੁਕਰਾ ਕੇ ਪੂਰਨ ਗੁਰਸਿੱਖ ਹੋਣ ਦਾ ਸਬੂਤ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਆਪ ਜੀ ਦੇ ਸਿਰ 'ਤੇ ਦਸਤਾਰ ਸਜਾ ਕੇ ਆਪ ਨੂੰ ਪਰਵਾਰ ਦੀ ਜ਼ਿੰਮੇਵਾਰੀ ਸੰਭਾਲਣ ਦਾ ਅਤੇ ਸਮਾਜ ਵਿਚ ਗੁਰਸਿੱਖੀ ਦਾ ਪ੍ਰਚਾਰ ਕਰਦੇ ਹੋਏ ਹਰ ਇਕ ਦੇ ਦੁੱਖ-ਸੁਖ ਵਿਚ ਸ਼ਾਮਲ ਹੋਣ ਦਾ ਉਪਦੇਸ਼ ਦਿੱਤਾ। ਬਾਬਾ ਬੁੱਢਾ ਜੀ,

ਪਰਵਾਰ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਬਾਖ਼ੂਬੀ ਨਿਭਾਉਂਦੇ ਹੋਏ ਕਿਰਤ ਕਰ ਕੇ ਗ੍ਰਿਹਸਥ ਧਰਮ ਦੀ ਪਾਲਣਾ ਕਰਦੇ ਰਹੇ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਉੱਤਰਾਧਿਕਾਰੀ ਦੀ ਚੋਣ ਕਰਨੀ ਸੀ ਤੇ ਆਪਣੀ ਜੋਤ ਭਾਈ ਲਹਿਣਾ ਜੀ ਵਿਚ ਪਰਵਰਤਿਤ ਕਰਨੀ ਸੀ ਤਾਂ ਉਨ੍ਹਾਂ ਨੇ ਭਾਈ ਲਹਿਣਾ ਜੀ ਨੂੰ ਤਖ਼ਤ 'ਤੇ ਬਿਠਾਇਆ ਤੇ ਤਿਲਕ ਲਗਾਉਣ ਲਈ ਬਾਬਾ ਬੁੱਢਾ ਜੀ ਨੂੰ ਹੀ ਆਖਿਆ। ਜੂਨ ੧੫੩੯ ਈ. ਵਿਚ ਆਪਣਾ ਅੰਗ ਜਾਣ ਭਾਈ ਲਹਿਣਾ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਬਣਾ ਦਿੱਤਾ, ਜਿਸ ਦਾ ਜ਼ਿਕਰ ਗਿਆਨੀ ਗਿਆਨ ਸਿੰਘ 'ਪੰਥ ਪ੍ਰਕਾਸ਼' ਵਿਚ ਕਰਦੇ ਹਨ:

*ਜਦਪਿ ਸੇਵਕ ਸਿਖ ਥੇ ਔਰੈਂ।*
*ਸ੍ਰੀ ਬੁੱਢੈ ਲੌ ਅਨ ਕੈ ਗੌਰੈਂ।*

ਸ੍ਰੀ ਗੁਰੂ ਅੰਗਦ ਦੇਵ ਜੀ ਗੁਰਿਆਈ ਪ੍ਰਾਪਤ ਕਰ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਹੁਕਮ ਅਨੁਸਾਰ ਖਡੂਰ ਸਾਹਿਬ ਆ ਗਏ। ਖਡੂਰ ਸਾਹਿਬ ਆ ਕੇ ਉਨ੍ਹਾਂ ਨੇ ਨਵੀਂ ਧਰਮਸ਼ਾਲ ਸਥਾਪਿਤ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਗੁਰਗੱਦੀ ਦੇ ਝਗੜੇ ਕਾਰਨ ਮਾਤਾ ਭਿਰਾਈ ਜੀ ਪਾਸ ਗੁਪਤਵਾਸ ਹੋ ਗਏ। ਸੰਗਤ ਗੁਰੂ-ਦਰਸ਼ਨਾਂ ਦੀ ਤਾਂਘ ਵਿਚ ਉਤਾਵਲੀ ਹੋ ਗਈ। ਮਾਤਾ ਭਿਰਾਈ ਜੀ ਰਾਹੀਂ ਬਾਬਾ ਬੁੱਢਾ ਜੀ ਨੇ ਗੁਰੂ ਜੀ ਦਾ ਗੁਪਤ ਨਿਵਾਸ ਅਸਥਾਨ ਲੱਭ ਲਿਆ। ਬਾਬਾ ਬੁੱਢਾ ਜੀ ਨੇ ਭਾਈ ਬਲਵੰਡ ਜੀ ਨੂੰ ਕੀਰਤਨ ਕਰਨ ਲਈ ਕਿਹਾ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਇਲਾਹੀ ਬਾਣੀ ਦਾ ਕੀਰਤਨ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਬਾਹਰ ਆ ਗਏ। ਸੰਗਤ ਬਾਬਾ ਬੁੱਢਾ ਜੀ ਦੀ ਅਗਵਾਈ ਵਿਚ ਗੁਰੂ-ਦਰਸ਼ਨ ਕਰ ਕੇ ਤ੍ਰਿਪਤ ਹੋ ਗਈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਯਾਦਗਾਰੀ ਅਸਥਾਨ ਕਰਤਾਰਪੁਰ ਵੱਲ ਰਾਵੀ ਦਰਿਆ ਦਾ ਰੁਖ਼ ਹੋਣ ਕਰਕੇ, ਹਰ ਸਾਲ ਹੜ੍ਹ ਆਉਣ ਕਾਰਨ ਨਗਰ ਪਾਣੀ ਦੀ ਲਪੇਟ ਵਿਚ ਆ ਜਾਂਦਾ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਾਂ 'ਤੇ ਇਕ ਯਾਦਗਾਰੀ ਨਗਰ ਵਸਾਉਣ ਦੀ ਯੋਜਨਾ ਬਣਾਈ। ਇਸ ਕੰਮ ਲਈ ਬਾਬਾ ਸ੍ਰੀ ਚੰਦ ਜੀ ਨੇ ਗੁਰੂ ਸਾਹਿਬ ਦੇ ਪਿਆਰੇ ਸਿੱਖ ਭਾਈ ਕਮਲੀਆ ਜੀ ਨੂੰ ਬਾਬਾ ਬੁੱਢਾ ਜੀ ਦੇ ਘਰ ਭੇਜ ਕੇ ਨਵਾਂ ਨਗਰ ਵਸਾਉਣ ਦੀ ਯੋਜਨਾ ਬਾਰੇ ਜਾਣੂ ਕਰਵਾਇਆ। ਬਾਬਾ ਬੁੱਢਾ ਜੀ ਨੇ ਰਾਵੀ ਦਰਿਆ ਦੇ ਪਾਰ ਇਕ ਉੱਚੇ ਤੇ ਰਮਣੀਕ ਸਥਾਨ 'ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਯਾਦ 'ਚ 'ਡੇਰਾ ਬਾਬਾ ਨਾਨਕ' ਨਾਂ ਦੇ ਨਗਰ ਦੀ ਨੀਂਹ ਰੱਖੀ। ਸ੍ਰੀ ਗੁਰੂ ਅੰਗਦ ਦੇਵ ਜੀ ਗੁਰਮੁਖੀ ਨੂੰ ਦੂਸਰੀਆਂ ਭਾਸ਼ਾਵਾਂ ਨਾਲੋਂ ਮਿਆਰੀ ਜਾਣ ਕੇ ਉਸ ਦਾ ਪ੍ਰਚਾਰ ਸੰਗਤ ਵਿਚ ਕਰਨਾ ਚਾਹੁੰਦੇ ਸਨ। ਇਸ ਕੰਮ ਲਈ ਉਨ੍ਹਾਂ ਨੇ ਬਾਬਾ ਬੁੱਢਾ ਜੀ ਦੀ ਜ਼ਿੰਮੇਵਾਰੀ ਲਾਈ ਅਤੇ ਬਾਬਾ ਜੀ ਨੇ ਸੰਗਤ ਨੂੰ ਗੁਰਮੁਖੀ ਪੜ੍ਹਾਉਣ ਦੀ ਸੇਵਾ ਦਾ ਕੰਮ ਬਾਖ਼ੂਬੀ ਨਿਭਾਇਆ ਅਤੇ ਇਸ ਲਈ ਇਕ ਪਾਠਸ਼ਾਲਾ ਵੀ ਖੋਲ੍ਹੀ।

ਖਡੂਰ ਸਾਹਿਬ ਵਿਖੇ ਇਕ ਸ਼ਿਵਨਾਥ ਨਾਮ ਦਾ ਤਪਾ ਰਹਿੰਦਾ ਸੀ, ਜੋ ਜੰਤਰਾਂ-ਮੰਤਰਾਂ ਦਾ ਡਰ ਦੇ ਕੇ ਭੋਲੇ-ਭਾਲੇ ਲੋਕਾਂ ਨੂੰ ਲੁੱਟਦਾ ਰਹਿੰਦਾ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪ੍ਰਚਾਰ ਸਦਕਾ ਤਪੇ ਦੇ ਭਰਮ-ਜਾਲ ਤੋਂ ਸੰਗਤ ਸੁਚੇਤ ਹੋ ਗਈ ਸੀ। ਇਕ ਵਾਰ ਬਰਸਾਤ ਦੇ ਮਹੀਨੇ ਵਿਚ ਮੀਂਹ ਨਹੀਂ ਸੀ ਪੈ ਰਿਹਾ ਜਿਸ ਕਾਰਨ ਫ਼ਸਲਾਂ ਸੁੱਕ ਰਹੀਆਂ ਸਨ। ਕੁਝ ਅੰਧ-ਵਿਸ਼ਵਾਸੀ ਲੋਕਾਂ ਨੇ ਤਪੇ ਅੱਗੇ ਮੀਂਹ ਪਵਾਉਣ ਦੀ ਬੇਨਤੀ ਕੀਤੀ ਤਾਂ ਉਸ ਨੇ ਭੋਲੇ-ਭਾਲੇ ਲੋਕਾਂ ਨੂੰ ਗੁਰੂ ਜੀ ਦੇ ਵਿਰੁੱਧ ਭੜਕਾ ਦਿੱਤਾ ਕਿ ਗੁਰੂ ਜੀ ਨੂੰ ਪਿੰਡ ਵਿੱਚੋਂ ਕੱਢ ਦੇਣਾ ਚਾਹੀਦਾ ਹੈ ਤਾਂ ਹੀ ਮੀਂਹ ਪਵੇਗਾ। ਜਦੋਂ ਗੁਰੂ ਜੀ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਹ ਪਿੰਡ ਛੱਡ ਕੇ ਚਲੇ ਗਏ। ਜਦੋਂ ਗੁਰੂ ਜੀ ਨੂੰ ਕਈ ਦਿਨ ਪਿੰਡ ਤੋਂ ਗਿਆ ਨੂੰ ਹੋ ਗਏ ਤਾਂ ਵੀ ਮੀਂਹ ਨਹੀਂ ਪਿਆ। ਲੋਕਾਂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਤਾਂ ਉਹ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਗੁਰੂ ਜੀ ਨੂੰ ਲੱਭ ਕੇ ਉਨ੍ਹਾਂ ਦੀ ਹਜ਼ੂਰੀ ਵਿਚ ਹਾਜ਼ਰ ਹੋ ਕੇ ਗੁਰੂ ਜੀ ਤੋਂ ਮੁਆਫ਼ੀ ਮੰਗ ਕੇ ਉਨ੍ਹਾਂ ਨੂੰ ਵਾਪਸ ਲੈ ਕੇ ਆਏ।

'ਗੋਇੰਦੇ' ਨਾਂ ਦੇ ਇਕ ਖੱਤਰੀ ਦੀ ਜ਼ਮੀਨ ਬਿਆਸ ਦਰਿਆ ਦੇ ਕੰਢੇ ਨਾਲ ਲੱਗਦੀ ਸੀ, ਉਹ ਇਸ ਥਾਂ 'ਤੇ ਨਗਰ ਵਸਾਉਣਾ ਚਾਹੁੰਦਾ ਸੀ। ਉਹ ਦਿਨ ਵਿਚ ਜੋ ਵੀ ਉਸਾਰੀ ਕਰਦਾ ਸੀ ਉਸ ਦੇ ਵਿਰੋਧੀ ਰਾਤ ਨੂੰ ਉਸ ਨੂੰ ਤਬਾਹ ਕਰ ਦਿੰਦੇ ਸਨ ਅਤੇ ਰੌਲਾ ਪਾ ਦਿੰਦੇ ਸਨ ਕਿ ਇਹ ਕਿਸੇ ਭੂਤ-ਪ੍ਰੇਤ ਨੇ ਕੀਤਾ। ਵਹਿਮਾਂ-ਭਰਮਾਂ ਦਾ ਸ਼ਿਕਾਰ ਗੋਇੰਦਾ ਖਡੂਰ ਸਾਹਿਬ ਸ੍ਰੀ ਗੁਰੂ ਅੰਗਦ ਦੇਵ ਜੀ ਸ਼ਰਨ ਵਿਚ ਆਇਆ। ਗੁਰੂ ਸਾਹਿਬ ਜੀ ਨੇ ਗੋਇੰਦੇ ਦੀ ਦੱਸੀ ਥਾਂ 'ਤੇ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਨਗਰ ਵਸਾਉਣ ਦਾ ਹੁਕਮ ਕੀਤਾ। ਸ੍ਰੀ (ਗੁਰੂ) ਅਮਰਦਾਸ ਜੀ ਨੇ ਬਾਬਾ ਬੁੱਢਾ ਜੀ ਆਦਿ ਸਿੱਖਾਂ ਨੂੰ ਭਾਈ ਗੋਇੰਦੇ ਦੇ ਨਾਲ ਲੈ ਕੇ ਸੰਨ ੧੫੪੬ ਈ. ਵਿਚ ਗੋਇੰਦਵਾਲ ਨਗਰ ਵਸਾਇਆ। ਬਾਬਾ ਬੁੱਢਾ ਜੀ ਕੁਝ ਸਮਾਂ ਗੋਇੰਦਵਾਲ ਗੁਰੂ-ਦਰਬਾਰ ਵਿਚ ਰਹਿ ਕੇ ਸੇਵਾ ਕਰਦੇ ਰਹੇ।

ਬਾਬਾ ਬੁੱਢਾ ਜੀ ਦੇ ਸਭ ਤੋਂ ਛੋਟੇ ਸਪੁੱਤਰ ਭਾਈ ਭਾਨਾ ਜੀ ਨੇ ਇਕ ਖ਼ੂਬਸੂਰਤ ਨਗਰ ਵਸਾਇਆ ਜਿਸ ਦਾ ਨਾਮ 'ਭਾਨਾ ਤਲਵੰਡੀ' ਰੱਖਿਆ ਗਿਆ। ਬਾਬਾ ਬੁੱਢਾ ਜੀ ਨੇ ਸੰਗਤ ਦੀ ਮੰਗ 'ਤੇ ਇਸ ਨਗਰ ਵਿਚ ਇਕ ਖੂਹ ਖੁਦਵਾਇਆ ਅਤੇ ਇੱਟਾਂ ਤਿਆਰ ਕਰਵਾ ਕੇ ਖੂਹ ਨੂੰ ਪੱਕਿਆਂ ਕੀਤਾ। ਇਸ ਖੂਹ ਦਾ ਨਾਂ 'ਬਾਬਾ ਬੁੱਢਾ ਜੀ ਦਾ ਖੂਹ' ਕਰਕੇ ਮਸ਼ਹੂਰ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਜਾਣ ਗੁਰਗੱਦੀ ਦੀ ਜ਼ਿੰਮੇਵਾਰੀ ਸੇਵਾ ਤੇ ਸਿਮਰਨ ਦੇ ਪੁੰਜ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪ ਦਿੱਤੀ। ਸ੍ਰੀ ਗੁਰੂ ਅੰਗਦ ਦੇਵ ਜੀ ੨੯ ਮਾਰਚ, ੧੫੫੨ ਵਿਚ ਜੋਤੀ-ਜੋਤ ਸਮਾ ਗਏ। ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਉੱਤਰਾਧਿਕਾਰੀ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਿੱਤੀ ਤਾਂ ਪੁਰਾਣੇ ਸਿਦਕੀ ਸਿੱਖ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਨਾਲ ਸਨ। ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਆਪਣੇ ਹੱਥੀਂ ਤਿਲਕ ਲਗਾਇਆ। ਬਾਬਾ

ਦਾਤੂ ਜੀ ਨੇ ਗੁਰੂ ਜੀ ਦੀ ਨਿਰਾਦਰੀ ਕੀਤੀ, ਜਿਸ ਨੂੰ ਬਾਬਾ ਬੁੱਢਾ ਜੀ ਸਹਿਣ ਨਾ ਕਰ ਸਕੇ। ਉਨ੍ਹਾਂ ਨੇ ਸੰਗਤ ਨੂੰ ਸਮਝਾਇਆ ਕਿ ਗੱਦੀ ਦੇ ਅਸਲੀ ਮਾਲਕ ਸ੍ਰੀ ਗੁਰੂ ਅਮਰਦਾਸ ਜੀ ਹਨ। ਇਨ੍ਹਾਂ ਨੂੰ ਗੁਰਗੱਦੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੱਥੀਂ ਸੌਂਪੀ ਤੇ ਗੁਰੂ-ਘਰ ਦੇ ਇਸ ਨਿਮਾਣੇ ਸੇਵਕ ਨੇ ਗੁਰੂ ਸਾਹਿਬ ਦੇ ਆਦੇਸ਼ ਮੁਤਾਬਕ ਆਪਣੇ ਹੱਥੀਂ ਤਿਲਕ ਲਗਾਇਆ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ-ਹੁਕਮ ਅਨੁਸਾਰ ਗੋਇੰਦਵਾਲ ਸਾਹਿਬ ਨੂੰ ਸਿੱਖੀ ਦਾ ਪ੍ਰਚਾਰ ਤੇ ਪ੍ਰਸਾਰ ਕੇਂਦਰ ਬਣਾਇਆ।

ਗੁਰਗੱਦੀ 'ਤੇ ਵਿਰਾਸਤੀ ਹੱਕ ਜਤਾਉਂਦਿਆਂ ਬਾਬਾ ਦਾਤੂ ਜੀ ਨੇ ਗੁਰੂ ਜੀ ਨਾਲ ਝਗੜਾ ਜਾਰੀ ਰੱਖਿਆ। ਗੁਰੂ ਜੀ ਗੋਇੰਦਵਾਲ ਸਾਹਿਬ ਛੱਡ ਕੇ ਬਾਸਰਕੇ ਆ ਗਏ ਤੇ ਇਕ ਕਮਰੇ ਵਿਚ ਬਾਹਰੋਂ ਬੂਹਾ ਬੰਦਾ ਕਰਵਾ ਕੇ ਬੰਦਗੀ ਕਰਨ ਲੱਗ ਪਏ। ਗੋਇੰਦਵਾਲ ਸੰਗਤ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੀ ਪਰ ਗੁਰੂ-ਦਰਸ਼ਨਾਂ ਤੋਂ ਬਿਨਾਂ ਵਿਆਕੁਲ ਹੋ ਜਾਂਦੀ। ਸੰਗਤ ਨੇ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ। ਬਾਬਾ ਜੀ ਸੰਗਤ ਦੀ ਬੇਨਤੀ ਨੂੰ ਮੰਨਦਿਆਂ ਸੰਗਤ ਦੇ ਨਾਲ ਬਾਸਰਕੇ ਵੱਲ ਤੁਰ ਪਏ। ਬਾਬਾ ਬੁੱਢਾ ਜੀ ਸੰਗਤ ਦੀ ਸਿੱਕ ਨੂੰ ਤ੍ਰਿਪਤ ਕਰਨਾ ਚਾਹੁੰਦੇ ਸਨ ਤੇ ਗੁਰੂ ਦੇ ਹੁਕਮ ਦੀ ਅਵੱਗਿਆ ਵੀ ਨਹੀਂ ਕਰਨਾ ਚਾਹੁੰਦੇ ਸਨ। ਬਾਬਾ ਜੀ ਨੇ ਕੋਠੇ ਦੇ ਪਿਛਲੇ ਪਾਸੇ ਪਾੜ ਮਾਰ ਕੇ (ਸੰਨ੍ਹ ਲਾ ਕੇ) ਗੁਰੂ ਜੀ ਦੇ ਦਰਸ਼ਨ ਕਰ ਕੇ ਤ੍ਰਿਪਤੀ ਕੀਤੀ ਤੇ ਆਪਣੀ ਗ਼ਲਤੀ ਦੀ ਖ਼ਿਮਾ ਜਾਚਨਾ ਕੀਤੀ। ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਤੁਸੀਂ ਸਾਡੇ ਹੁਕਮ ਦੀ ਉਲੰਘਣਾ ਕੀਤੀ ਹੈ। ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਕਿਹਾ, "ਮਹਾਰਾਜ! ਸੇਵਕ ਨੇ ਆਪ ਜੀ ਦੇ ਹੁਕਮ ਦੀ ਉਲੰਘਣਾ ਨਹੀਂ ਕੀਤੀ। ਵੇਖ ਲਓ, ਬੂਹਾ ਬੰਦ ਹੈ। ਸੇਵਕ ਤਾਂ ਸੰਨ੍ਹ ਲਾ ਕੇ ਅੰਦਰ ਆਇਆ ਹੈ।" ਗੁਰੂ ਜੀ, ਬਾਬਾ ਜੀ ਦੀ ਸੂਖ਼ਮ ਸੂਝ ਤੇ ਲਿਆਕਤ ਤੋਂ ਬਹੁਤ ਪ੍ਰਭਾਵਿਤ ਹੋਏ। ਬਾਬਾ ਜੀ ਸੰਗਤ ਨਾਲ ਦਰਸ਼ਨ ਕਰ ਕੇ ਗੋਇੰਦਵਾਲ ਸਾਹਿਬ ਵਾਪਸ ਆ ਗਏ।

ਬਾਬਾ ਜੀ ਦਾ ਗੁਰੂ-ਘਰ ਨਾਲ ਬੜਾ ਮੋਹ ਸੀ। ਉਹ ਸਿੱਖੀ ਨੂੰ ਠੇਸ ਪਹੁੰਚਾਉਣ ਵਾਲਿਆਂ ਨਾਲ ਸਖ਼ਤੀ ਨਾਲ ਪੇਸ਼ ਆਉਂਦੇ ਸਨ। ਗੋਇੰਦਵਾਲ ਸਾਹਿਬ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਸੇ ਮਰਯਾਦਾ ਨੂੰ ਫਿਰ ਸੁਰਜੀਤ ਕੀਤਾ। ਉਨ੍ਹਾਂ ਨੇ ਅਨੁਭਵ ਕੀਤਾ ਕਿ ਇਤਨੇ ਜਤਨ ਕਰਨ ਦੇ ਬਾਵਜੂਦ ਵੀ ਸੁੱਚ-ਭਿੱਟ ਦਾ ਖ਼ਿਆਲ ਲੋਕਾਂ ਦੇ ਮਨਾਂ ਵਿੱਚੋਂ ਪੂਰੀ ਤਰ੍ਹਾਂ ਨਹੀਂ ਗਿਆ। ਉਨ੍ਹਾਂ ਨੇ ਇਸ ਸਦੀਵੀ ਹੱਲ ਲਈ ਬਾਉਲੀ ਬਣਵਾਉਣੀ ਚਾਹੀ ਜਿਸ ਦਾ ਜਲ ਲੈਣ ਲਈ ਹਰ ਜੀਵ ਨੂੰ ਪੌੜੀਆਂ ਤੋਂ ਹੇਠਾਂ ਉਤਰਨਾ ਪਵੇ। ਹਰ ਇਲਾਕੇ ਦਾ ਮਨੁੱਖ ਇਸ਼ਨਾਨ ਕਰ, ਵਿਤਕਰਿਆਂ ਰੂਪੀ ਚੌਰਾਸੀ ਤੋਂ ਮੁਕਤ ਹੋ ਸਕੇ। ਗੁਰੂ ਜੀ ਨੇ ਬਾਬਾ ਬੁੱਢਾ ਜੀ ਪਾਸੋਂ ਹੀ ਵੈਸਾਖੀ ਵਾਲੇ ਦਿਨ ਬਾਉਲੀ ਦਾ ਪਹਿਲਾ ਟੱਕ ਲਗਵਾਇਆ। ਇਸ ਪਵਿੱਤਰ ਕਾਰਜ ਦੀ ਦੇਖਭਾਲ ਦੀ ਜ਼ਿੰਮੇਵਾਰੀ ਵੀ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ ਤੇ ਇਸ ਨੂੰ ਸੰਪੂਰਨ ਹੋਣ ਵਿਚ ਛੇ ਸਾਲ ਲੱਗੇ। ਸਿੱਖੀ ਦਾ ਵਧਦਾ

ਫੈਲਾਅ ਦੇਖ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪ੍ਰਚਾਰ ਖੇਤਰ ਨੂੰ ਨਿਯਮਬੱਧ ਕਰਨ ਲਈ ੨੨ ਮੰਜੀਆਂ ਦੀ ਸਥਾਪਨਾ ਕੀਤੀ। ਇਸ ਮੰਜੀ ਪ੍ਰਥਾ ਦੇ ਮੁੱਖ ਪ੍ਰਬੰਧਕ ਬਾਬਾ ਬੁੱਢਾ ਜੀ ਹੀ ਸਨ। ਜਦੋਂ ਅਕਬਰ ਬਾਦਸ਼ਾਹ ਪਹਿਲੀ ਵਾਰ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਲਈ ਹਾਜ਼ਰ ਹੋਇਆ ਤਾਂ ਬਾਬਾ ਬੁੱਢਾ ਜੀ ਨੇ ਹੀ ਬਾਦਸ਼ਾਹ ਨੂੰ ਇਸ 'ਨਿਰਮਲ ਪੰਥ' ਬਾਰੇ ਜਾਣੂ ਕਰਵਾਇਆ ਜਿਸ 'ਤੇ ਅਕਬਰ ਬਾਦਸ਼ਾਹ ਨੇ ਗੁਰੂ ਕੇ ਲੰਗਰ ਵਿੱਚੋਂ ਪਰਸ਼ਾਦਾ ਛਕਿਆ ਤੇ ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਪ੍ਰਭਾਵਿਤ ਹੋਇਆ। ਜਾਂਦੇ ਸਮੇਂ ਤਿੰਨ ਪਿੰਡ ਬੀਬੀ ਭਾਨੀ ਜੀ ਦੇ ਨਾਂ ਲਗਾ ਗਿਆ ਅਤੇ ਜਦ ਤਕ ਜ਼ਿੰਦਾ ਰਿਹਾ, ਹਰ ਸਾਲ ਵੈਸਾਖੀ ਨੂੰ ਇਕ ਲੱਖ, ਪੰਝੀ ਹਜ਼ਾਰ ਰੁਪਏ ਭੇਟਾ ਵਜੋਂ ਭੇਜਦਾ ਰਿਹਾ। ਮਿਲੇ ਪਿੰਡਾਂ ਦੀ ਥਾਂ ਬਾਬਾ ਜੀ ਨੇ 'ਗੁਰੂ ਕੀ ਰੱਖ' ਬਣਾਈ ਜਿੱਥੇ ਪੰਛੀ ਤੇ ਪਸ਼ੂ ਖੁੱਲ੍ਹੇ ਫਿਰਦੇ ਸਨ। ਇਕ ਸੁੰਦਰ ਬਾਗ਼ ਵੀ ਬਾਬਾ ਜੀ ਨੇ ਬਣਵਾਇਆ, ਦੁਧਾਰੂ ਪਸ਼ੂ ਵੀ ਉੱਥੇ ਰੱਖੇ ਜਿਨ੍ਹਾਂ ਦਾ ਦੁੱਧ ਹਰ ਰੋਜ਼ ਗੁਰੂ ਕੇ ਲੰਗਰ ਲਈ ਜਾਂਦਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰੂ-ਘਰ ਦੀ ਮਰਯਾਦਾ ਅਨੁਸਾਰ ਗੁਰਗੱਦੀ ਦੇ ਯੋਗ ਅਧਿਕਾਰੀ ਭਾਈ ਜੇਠਾ ਜੀ ਨੂੰ ਗੁਰਗੱਦੀ 'ਤੇ ਬਿਰਾਜਮਾਨ ਕਰ, ਬਾਬਾ ਬੁੱਢਾ ਜੀ ਤੋਂ ਗੁਰਿਆਈ ਦਾ ਤਿਲਕ ਲਗਵਾਇਆ ਤੇ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਬਣਾਇਆ। ਕੁਝ ਸਮੇਂ ਬਾਅਦ ਸ੍ਰੀ ਗੁਰੂ ਅਮਰਦਾਸ ਜੀ ਸੰਨ ੧੫੭੪ ਈ. ਵਿਚ ਜੋਤੀ-ਜੋਤ ਸਮਾ ਗਏ। ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਸਾਰੀਆਂ ਰਸਮਾਂ ਆਪਣੇ ਹੱਥੀਂ ਕੀਤੀਆਂ। ਬਾਬਾ ਮੋਹਰੀ ਜੀ ਤਾਂ ਸਨਮੁਖ ਹੋਏ ਪਰ ਬਾਬਾ ਮੋਹਨ ਜੀ ਨੇ ਬਹੁਤ ਰੋਸ ਮਨਾਇਆ।

ਸ੍ਰੀ ਅੰਮ੍ਰਿਤਸਰ ਲਈ ਵੀ ਬਾਬਾ ਬੁੱਢਾ ਜੀ ਨੇ ਬੜੀ ਸੇਵਾ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਮੰਨ ਕੇ ਸੰਮਤ ੧੬੨੭ ਨੂੰ ਸਰੋਵਰ ਦਾ ਟੱਕ ਲਗਾਇਆ ਜਿਸ ਨੂੰ 'ਸੰਤੋਖ ਸਰ' ਆਖਿਆ ਜਾਂਦਾ ਹੈ ਤੇ ਨਾਲ ਹੀ 'ਗੁਰੂ ਕਾ ਚੱਕ' ਨਗਰ ਦੀ ਸੇਵਾ ਵੀ ਬਾਬਾ ਬੁੱਢਾ ਜੀ ਆਪ ਕਰਵਾਉਂਦੇ ਰਹੇ। ਸ੍ਰੀ ਗੁਰੂ ਰਾਮਦਾਸ ਜੀ ਨੇ ਸੰਮਤ ੧੬੩੪ ਨੂੰ ਇਕ ਹੋਰ ਵੱਡੇ ਸਰੋਵਰ ਦੀ ਖੁਦਾਈ ਸ਼ੁਰੂ ਕੀਤੀ ਜਿਸ ਦਾ ਨਾਮ 'ਅੰਮ੍ਰਿਤ ਸਰ' ਪ੍ਰਸਿੱਧ ਹੋਇਆ। ਗੁਰੂ ਸਾਹਿਬ ਨੇ ਆਪਣੇ ਪਵਿੱਤਰ ਕਰ-ਕਮਲਾਂ ਨਾਲ ਦੁੱਖ ਭੰਜਨੀ ਬੇਰੀ ਕੋਲ ਟੱਕ ਲਗਾਇਆ। ਬਾਬਾ ਬੁੱਢਾ ਜੀ ਇਸ ਮਹਾਨ ਕੰਮ ਦੀ ਸੇਵਾ ਲਈ ਇਕ ਬੇਰ ਦੇ ਦਰੱਖ਼ਤ (ਬਾਬਾ ਬੁੱਢਾ ਜੀ ਦੀ ਬੇਰ) ਹੇਠ ਬੈਠ ਕੇ ਸੰਗਤ ਨੂੰ ਟੋਕਰੀਆਂ-ਕਹੀਆਂ ਦਿੰਦੇ ਹੁੰਦੇ ਸਨ। ਸ੍ਰੀ ਗੁਰੂ ਅਰਜਨ ਸਾਹਿਬ ਨੇ ਇਸ ਸਰੋਵਰ ਵਿਚਕਾਰ 'ਸ੍ਰੀ ਹਰਿਮੰਦਰ ਸਾਹਿਬ' ਦੀ ਨੀਂਹ ਰਖਵਾਈ। ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਵੀ ਬਾਬਾ ਬੁੱਢਾ ਜੀ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਨਿਗਰਾਨੀ ਹੇਠ ਕਰਵਾਈ ਸੀ।

ਸ੍ਰੀ ਗੁਰੂ ਰਾਮਦਾਸ ਜੀ ਆਪਣੇ ਤਿੰਨਾਂ ਪੁੱਤਰਾਂ ਬਾਬਾ ਪ੍ਰਿਥੀ ਚੰਦ, ਬਾਬਾ

ਮਹਾਂਦੇਵ ਤੇ (ਗੁਰੂ) ਅਰਜਨ ਦੇਵ ਜੀ ਵੱਲ ਦੇਖ ਰਹੇ ਸਨ। ਬਾਬਾ ਬੁੱਢਾ ਜੀ ਦੀ ਪਾਰਖੂ ਅੱਖ ਤੋਂ ਵੀ ਤਿੰਨੇ ਦੂਰ ਨਹੀਂ ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਗੱਦੀ ਦੇਣ ਲਈ ਬਾਬਾ ਬੁੱਢਾ ਜੀ ਤੋਂ ਸਲਾਹ ਪੁੱਛੀ। ਬਾਬਾ ਬੁੱਢਾ ਜੀ ਦੀ ਸਲਾਹ 'ਤੇ ਉਨ੍ਹਾਂ ਨੇ ਆਪਣੇ ਛੋਟੇ ਸਪੁੱਤਰ ਸ੍ਰੀ (ਗੁਰੂ) ਅਰਜਨ ਦੇਵ ਜੀ ਨੂੰ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪੀ। ਬਾਬਾ ਬੁੱਢਾ ਜੀ ਤੋਂ ਗੁਰਿਆਈ ਦੀਆਂ ਰਸਮਾਂ ਪੂਰੀਆਂ ਕਰਵਾ ਕੇ ਆਪ ਪ੍ਰਭੂ-ਚਰਨਾਂ ਵਿਚ ਜਾ ਬਿਰਾਜੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਸਮੁੱਚੀ ਉਸਾਰੀ ਦੇ ਕੰਮਾਂ ਦਾ ਪ੍ਰਬੰਧ ਸੰਭਾਲ ਦਿੱਤਾ। ਪ੍ਰਿਥੀ ਚੰਦ ਨੇ ਗੁਰਗੱਦੀ 'ਤੇ ਹੱਕ ਜਤਾਉਣਾ ਚਾਹਿਆ, ਪਰ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਸੰਗਤ ਨੂੰ ਇਸ ਗੁੰਮਰਾਹਕੁੰਨ ਪ੍ਰਚਾਰ ਤੋਂ ਸੁਚੇਤ ਕੀਤਾ ਤੇ ਗੁਰੂ-ਘਰ ਨਾਲ ਜੋੜੀ ਰੱਖਿਆ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਨਾਲ ਅੰਮ੍ਰਿਤਸਰ ਸਰੋਵਰ ਵਿਚ ਸੁੰਦਰ ਸ੍ਰੀ ਦਰਬਾਰ ਸਾਹਿਬ ਨੂੰ ਉਸਾਰਨ ਬਾਰੇ ਵਿਚ ਵਿਚਾਰ-ਵਟਾਂਦਰਾ ਕੀਤਾ ਤਾਂ ਗੁਰੂ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਸਾਲ੍ਹੋ ਜੀ ਅਤੇ ਹੋਰ ਮੁਖੀ ਸਿੱਖਾਂ ਦੀ ਨਿਗਰਾਨੀ ਹੇਠ ਸ੍ਰੀ ਦਰਬਾਰ ਸਾਹਿਬ ਦੀ ਉਸਾਰੀ ਦਾ ਕੰਮ ਹੋਇਆ। ਬਾਬਾ ਬੁੱਢਾ ਜੀ ਇਸ ਸੇਵਾ ਦੀ ਨਿਗਰਾਨੀ ਅੰਮ੍ਰਿਤ-ਸਰੋਵਰ ਦੀਆਂ ਪਰਕਰਮਾ ਵਿਚ ਇਕ ਬੇਰੀ ਹੇਠ ਬੈਠ ਕੇ ਕਰਦੇ ਸਨ।

ਸੰਨ ੧੫੯੦ ਈ. ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਧਰਮ ਪ੍ਰਚਾਰ ਲਈ ਰਵਾਨਾ ਹੋਏ ਤਾਂ ਬਾਬੇ ਦੀ ਬੀੜ ਵਿੱਚੋਂ ਗੁਰੂ ਜੀ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਮੌਜੂਦਾ ਤਰਨ ਤਾਰਨ ਵਾਲੇ ਸਥਾਨ 'ਤੇ ਪਹੁੰਚੇ। 'ਤਵਾਰੀਖ਼ ਗੁਰੂ ਖਾਲਸਾ' ਅਨੁਸਾਰ ਗੁਰੂ ਜੀ ਨੇ ਇਸ ਸਥਾਨ 'ਤੇ ਇਕ ਨਗਰ ਵਸਾਉਣ ਅਤੇ ਇਕ ਚੌੜਾ ਸਰੋਵਰ ਬਣਾਉਣ ਦੀ ਇੱਛਾ ਜ਼ਾਹਿਰ ਕੀਤੀ। ਗੁਰੂ ਜੀ ਦੀ ਇਸ ਇੱਛਾ 'ਤੇ ਫੁੱਲ ਚੜ੍ਹਾਉਣ ਲਈ ਬਾਬਾ ਬੁੱਢਾ ਜੀ ਨੇ ਨੂਰਦੀਨ, ਖਾਰਾ ਅਤੇ ਪਲਾਸੌਰ ਦੇ ਚੌਧਰੀਆਂ ਨਾਲ ਗੱਲ ਕੀਤੀ ਕਿਉਂਕਿ ਇਹ ਜ਼ਮੀਨ ਇਨ੍ਹਾਂ ਤਿੰਨਾਂ ਪਿੰਡਾਂ ਦੀ ਸਾਂਝੀ ਜੂਹ ਸੀ। ਗੁਰੂ ਜੀ ਨੇ ਇਹ ੧੯੦੦ ਵਿਘੇ ਜ਼ਮੀਨ ਮੁੱਲ ਲੈ ਕੇ ਸੰਨ ੧੫੯੦ ਵਿਚ ਤਰਨ ਤਾਰਨ ਦੀ ਨੀਂਹ ਰੱਖੀ ਅਤੇ ਇਕ ਵੱਡਾ ਸਰੋਵਰ ਬਣਵਾਇਆ।

ਗੁਰੂ ਕੇ ਮਹਿਲ ਮਾਤਾ ਗੰਗਾ ਜੀ ਗੁਰੂ-ਦਰਬਾਰ ਵਿਚ ਆਉਂਦੀ ਸੰਗਤ ਦੀ ਸੇਵਾ ਬੜੀ ਸ਼ਰਧਾ ਭਾਵਨਾ ਨਾਲ ਕਰਦੇ ਸਨ। ਇਕ ਵਾਰ ਆਪ ਗੁਰੂ ਜੀ ਪਾਸੋਂ ਆਗਿਆ ਲੈ ਕੇ ਬਾਬਾ ਬੁੱਢਾ ਜੀ ਅਤੇ ਸੰਗਤ ਵਾਸਤੇ ਗੁਰੂ ਕਾ ਲੰਗਰ (ਮਿੱਸੇ ਪਰਸ਼ਾਦੇ, ਲੱਸੀ, ਗੰਢੇ ਆਦਿ) ਲੈ ਕੇ ਬਾਬੇ ਦੀ ਬੀੜ (ਝਬਾਲ) ਵਿਖੇ ਪਹੁੰਚੇ। ਬਾਬਾ ਜੀ ਸਾਦਾ ਭੋਜਨ ਛਕਦੇ ਸਨ ਅਤੇ ਸਾਦਾ ਪਹਿਰਾਵਾ ਪਾਉਂਦੇ ਸਨ। ਬਾਬਾ ਜੀ ਨੇ ਬੜੇ ਪਿਆਰ ਨਾਲ ਪਰਸ਼ਾਦਾ ਛਕਿਆ ਅਤੇ ਮਾਤਾ ਗੰਗਾ ਜੀ ਨੂੰ ਮਹਾਂਬਲੀ ਪੁੱਤਰ ਹੋਣ ਦੀ ਅਸੀਸ ਦਿੱਤੀ:

*ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ।*
*ਜਾ ਕੇ ਬਲ ਗੁਨ ਕਿਨਹੂੰ ਨਾ ਸੋਧਾ।* (ਗੁਰਬਿਲਾਸ ਪਾ. ਛੇਵੀਂ)

ਜਦੋਂ ਬਾਲ ਸ੍ਰੀ ਹਰਿਗੋਬਿੰਦ ਸਾਹਿਬ ਥੋੜੇ ਵੱਡੇ ਹੋਏ ਤਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੀ ਅੱਖਰੀ ਵਿੱਦਿਆ ਅਤੇ ਸ਼ਸਤਰ ਵਿੱਦਿਆ ਦੇ ਨਾਲ ਘੋੜ ਸਵਾਰੀ ਦੀ ਸਿਖਲਾਈ ਆਦਿ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ। ਸ੍ਰੀ ਗੁਰੂ ਅਰਜਨ ਦੇਵ ਜੀ ਬਾਲ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੂੰ ਉਂਗਲ ਫੜ ਕੇ ਆਪ ਬਾਬਾ ਜੀ ਪਾਸ ਬੀੜ ਸਾਹਿਬ ਵਿਖੇ ਲੈ ਕੇ ਗਏ। ਬਾਬਾ ਬੁੱਢਾ ਜੀ ਨੇ ਪੂਰੀ ਲਗਨ ਅਤੇ ਮਿਹਨਤ ਨਾਲ ਇਹ ਜ਼ਿੰਮੇਵਾਰੀ ਪੂਰੀ ਕੀਤੀ:

*ਸ਼ਸਤ੍ਰ ਸ਼ਾਸਤ੍ਰ ਕੀ ਵਿਦਸਾ ਪਾਈ।*
*ਹਰਿ ਗੋਬਿੰਦ ਮਨ ਅਤਿ ਹਰਖਾਈ।*

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਵਿੱਤਰ ਬੀੜ 'ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ' ਦੀ ਤਿਆਰੀ ਸ਼ੁਰੂ ਕੀਤੀ ਤਾਂ ਬਾਬਾ ਬੁੱਢਾ ਜੀ ਨੇ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਇਕੱਤਰ ਕਰਨ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਦੀ ਮਦਦ ਕੀਤੀ:

*ਏਕ ਦਿਵਸ ਪ੍ਰਭ ਪ੍ਰਾਤਹਕਾਲ।*
*ਦਇਆ ਭਰੇ ਪ੍ਰਭ ਦੀਨ ਦਯਾਲ।*
*ਯਹ ਮਨ ਉਪਜੀ, ਪ੍ਰਗਟਿਓ ਜਗ ਪੰਥ।*
*ਤਿਹ ਕਾਰਨ ਕੀਜੈ ਅਬ ਗ੍ਰਿੰਥ॥੨॥*

ਜਦੋਂ ਗੁਰੂ ਸਾਹਿਬ ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਵਿਚ ਬਾਣੀ ਦਰਜ ਕਰਨ ਲਈ ਬਾਬਾ ਮੋਹਨ ਜੀ ਤੋਂ ਪੋਥੀਆਂ ਲੈ ਕੇ ਆਦਰ ਸਹਿਤ ਪਾਲਕੀ ਵਿਚ ਰੱਖ ਕੇ ਸ੍ਰੀ ਅੰਮ੍ਰਿਤਸਰ ਪੁੱਜੇ ਤਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਅੱਗੋਂ ਲੈਣ ਲਈ ਗਏ। ਜਦੋਂ ਮਾਨਵਤਾ ਦੇ ਉੱਧਾਰ ਹਿੱਤ ਇਹ ਪਵਿੱਤਰ ਗ੍ਰੰਥ ਤਿਆਰ ਹੋ ਗਿਆ ਤਾਂ ਬਾਬਾ ਬੁੱਢਾ ਜੀ ਨੂੰ ਹੀ ਪਹਿਲੇ ਗ੍ਰੰਥੀ ਥਾਪਿਆ ਗਿਆ। 'ਗੁਰਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ:

*ਕਰਤ ਬਿਚਾਰ ਐਸ ਠਹਰਾਈ।*
*ਬੁੱਢਾ ਜੀ ਸੇਵਾ ਨਿਪੁਨਾਈ।*
*ਗੁਰ ਨਾਨਕ ਇਨ ਦਰਬਿ ਕਰਾਏ।*
*ਕਰਿ ਹੈ ਇਹੁ ਮਨਿ ਅਨੰਦੁ ਪਾਏ॥੧੫॥*

ਬਾਬਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਜੀ ਸਾਹਿਬ 'ਤੇ ਸੁਸ਼ੋਭਿਤ ਕੀਤਾ ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਸੰਬੋਧਨ ਕਰਦੇ ਕਿਹਾ:

*ਬੁੱਢਾ ਸਾਹਿਬ ਖੋਲਹੁ ਗ੍ਰਿੰਥ।*
*ਲੇਹੁ ਆਵਾਜ਼ ਸੁਨਹਿ ਸਭਿ ਪੰਥ॥੩੨॥*

*ਅਦਬ ਸੰਗ ਤਬਿ ਗ੍ਰਿੰਥ ਸੁਖੋਲਾ।*
*ਲੇ ਆਵਾਜ਼ ਬੁੱਢਾ ਮੁਖ ਬੋਲਾ॥੩੩॥*

ਜਦੋਂ ਆਦਿ ਸ੍ਰੀ (ਗੁਰੂ) ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਇਆ ਤਾਂ ਪਹਿਲਾ ਹੁਕਮਨਾਮਾ ਵੀ ਬਾਬਾ ਬੁੱਢਾ ਜੀ ਨੇ ਸੰਗਤ ਨੂੰ ਸਰਵਣ ਕਰਵਾਇਆ:

*ਸੂਹੀ ਮਹਲਾ ੫॥*
*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥*
*ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ॥*
*ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥*
*ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥*
*ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੩)*

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਰਵਾਨਾ ਹੋਣ ਲੱਗੇ ਤਾਂ ਸੰਗਤ ਵਿਚ ਐਲਾਨ ਕਰ ਗਏ ਕਿ ਉਨ੍ਹਾਂ ਪਿੱਛੋਂ ਗੁਰਿਆਈ ਦੀ ਗੱਦੀ ਦਾ ਮਾਲਕ ਸਾਹਿਬਜ਼ਾਦਾ ਸ੍ਰੀ ਹਰਿਗੋਬਿੰਦ ਸਾਹਿਬ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੋਂ ਗੁਰੂ-ਹੁਕਮ ਅਨੁਸਾਰ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਦਾ ਤਿਲਕ ਲਗਾਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਦੋ ਕਿਰਪਾਨਾਂ ਪੇਸ਼ ਕਰਨ ਲਈ ਕਿਹਾ। ਗੁਰੂ ਜੀ ਨੇ ਬਾਬਾ ਜੀ ਦੇ ਹੱਥੀਂ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ ਤਾਂ ਜੋ ਜ਼ਾਲਮ ਹਕੂਮਤ ਦੀਆਂ ਵਧੀਕੀਆਂ ਦਾ ਮੁਕਾਬਲਾ ਕੀਤਾ ਜਾ ਸਕੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਸ਼ਹੀਦ ਪਿਤਾ ਦੀਆਂ ਇੱਛਾਵਾਂ ਅਨੁਸਾਰ ਤਿਆਰੀ ਸ਼ੁਰੂ ਕਰ ਦਿੱਤੀ। ਉਨ੍ਹਾਂ ਨੇ ਅਕਾਲ ਬੁੰਗੇ (ਸ੍ਰੀ ਅਕਾਲ ਤਖ਼ਤ ਸਾਹਿਬ) ਦੀ ਉਸਾਰੀ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੇ ਸਹਿਯੋਗ ਸਹਿਤ ਖ਼ੁਦ ਕੀਤੀ:

*ਕਿਸੀ ਰਾਜ ਨਹਿ ਹਾਥ ਲਗਾਯੋ।*
*ਬੁੱਢਾ ਔ ਗੁਰਦਾਸ ਬਨਾਯੋ।* *(ਗੁਰਬਿਲਾਸ ਪਾ. ਛੇਵੀਂ)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਗਤ ਨੂੰ ਫ਼ੁਰਮਾਨ ਜਾਰੀ ਕੀਤਾ ਕਿ ਗੁਰੂ ਦਰਬਾਰ ਵਿਚ ਉਹ ਚੰਗੇ ਸ਼ਸਤਰ, ਵਧੀਆ ਘੋੜੇ ਤੇ ਆਪਣੀਆਂ ਜਵਾਨੀਆਂ ਦੀਆਂ ਭੇਟਾਵਾਂ ਲੈ ਕੇ ਹਾਜ਼ਰ ਹੋਣ। ਮੁਗ਼ਲ ਹਕੂਮਤ ਨੂੰ ਇਹ ਕਿਸ ਤਰ੍ਹਾਂ ਬਰਦਾਸ਼ਤ ਹੋ ਸਕਦਾ ਸੀ ਕਿ ਕੋਈ ਉਨ੍ਹਾਂ ਦੇ ਬਰਾਬਰ ਸਰਕਾਰ ਬਣਾ ਕੇ ਫ਼ੁਰਮਾਨ ਜਾਰੀ ਕਰੇ? ਇਸ ਕਰਕੇ ਹੀ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ। ਬਾਬਾ ਬੁੱਢਾ ਜੀ ਨੇ ਸਤਿਗੁਰਾਂ ਦੀ ਯਾਦ ਨੂੰ ਹਰ ਸਮੇਂ ਤਾਜ਼ਾ ਰੱਖਣ ਲਈ ਚੌਂਕੀ ਸਾਹਿਬ ਦੀ ਰੀਤ ਸ੍ਰੀ

ਦਰਬਾਰ ਸਾਹਿਬ ਵਿਖੇ ਚਲਾਈ ਜੋ ਅੱਜ ਵੀ ਜਾਰੀ ਹੈ। ਮਾਤਾ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ ਗਵਾਲੀਅਰ ਗਏ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ ਦੀ ਆਗਿਆ ਨਾ ਹੋਈ ਤਾਂ ਗੁਰੂ-ਜੱਸ ਕਰਦੇ ਕਿਲ੍ਹੇ ਦੀ ਪਰਕਰਮਾ ਕਰਨ ਲੱਗ ਪਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੫੨ ਰਾਜਿਆਂ ਸਮੇਤ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾਅ ਹੋ ਕੇ ਸ੍ਰੀ ਅੰਮ੍ਰਿਤਸਰ ਆਏ ਤਾਂ ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਆਉਣ ਦੀ ਖੁਸ਼ੀ ਵਿਚ ਸ੍ਰੀ ਦਰਬਾਰ ਸਾਹਿਬ ਵਿਖੇ ਦੀਪਮਾਲਾ ਕੀਤੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਸਪੁੱਤਰ ਸ੍ਰੀ ਤੇਗ ਬਹਾਦਰ ਸਾਹਿਬ ਜੀ ਨੂੰ ਉਸ ਸਮੇਂ ਦੇ ਅਧਿਆਪਕਾਂ ਵਿੱਚੋਂ ਸਭ ਤੋਂ ਸੁਘੜ ਬਾਬਾ ਬੁੱਢਾ ਜੀ ਕੋਲ ਲੈ ਕੇ ਗਏ ਅਤੇ ਆਪ ਨੇ ਆਪਣੇ ਮੁਖਾਰਬਿੰਦ 'ਚੋਂ ਇਹ ਬਚਨ ਕੀਤੇ, "ਹੇ ਜਾਗ੍ਰਿਤ ਬਜ਼ੁਰਗਵਾਰ! ਆਪ ਨੇ ਮੈਨੂੰ ਵਿੱਦਿਆ ਪ੍ਰਦਾਨ ਕਰਨ ਦੀ ਭਰਪੂਰ ਕਿਰਪਾ ਕੀਤੀ ਸੀ, ਹੁਣ ਆਪ ਜੀ ਮੇਰੇ ਸਪੁੱਤਰ ਤੇਗ ਬਹਾਦਰ ਨੂੰ ਵਿੱਦਿਆ ਦਾ ਦਾਨ ਬਖ਼ਸ਼ ਕੇ ਕਿਰਤਾਰਥ ਕਰੋ।" ਸ੍ਰੀ ਤੇਗ ਬਹਾਦਰ ਸਾਹਿਬ ਜੀ ਨੇ ਬਾਬਾ ਜੀ ਅੱਗੇ ਸੀਸ ਨਿਵਾਇਆ ਜਿਨ੍ਹਾਂ ਨੇ ਉਨ੍ਹਾਂ ਨੂੰ ਅਸੀਸਾਂ ਦਿੱਤੀਆਂ ਅਤੇ ਸਿੱਖਿਆ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਨਿਭਾਈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਆਗਿਆ ਲੈ ਕੇ ਬਾਬਾ ਬੁੱਢਾ ਜੀ ਰਮਦਾਸ ਆ ਗਏ। ਬਾਬਾ ਬੁੱਢਾ ਜੀ ਹੁਣ ਬਹੁਤ ਬਿਰਧ ਹੋ ਚੁੱਕੇ ਸਨ। ਉਨ੍ਹਾਂ ਨੇ ਆਪਣਾ ਅੰਤਿਮ ਸਮਾਂ ਨੇੜੇ ਜਾਣ ਗੁਰੂ-ਦਰਸ਼ਨਾਂ ਦੀ ਇੱਛਾ ਪ੍ਰਗਟ ਕੀਤੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਬੁੱਢਾ ਜੀ ਦੀ ਬੇਨਤੀ ਪ੍ਰਵਾਨ ਕਰ ਕੇ ਰਮਦਾਸ ਪਹੁੰਚੇ। ਬਾਬਾ ਜੀ ਆਪਣੇ ਆਖ਼ਰੀ ਜੀਵਨ ਦੀ ਖੁਸ਼ੀ ਪ੍ਰਤੀਤ ਕਰ ਰਹੇ ਸਨ। ੧੪ ਮੱਘਰ, ਸੰਮਤ ੧੬੮੮ ਨੂੰ ਬਾਬਾ ਜੀ ੧੨੫ ਸਾਲ ਦੀ ਉਮਰ ਭੋਗ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪਾਵਨ ਹੱਥਾਂ ਵਿਚ ਅਕਾਲ ਚਲਾਣਾ ਕਰ ਗਏ। ਬਾਬਾ ਜੀ ਦਾ ਅੰਤਿਮ ਸੰਸਕਾਰ ਗੁਰੂ ਸਾਹਿਬ ਨੇ ਆਪਣੇ ਹੱਥੀਂ ਕੀਤਾ:

*ਚਿਖਾ ਉਪਰ ਜਬ ਹੀ ਧਰੀ, ਸਾਹਿਬ ਬੁੱਢੇ ਦੇਹਿ।*
*ਹਰਿਗੋਬਿੰਦ ਕੇ ਨੈਣ ਤੇ, ਚਲਯੋ ਨੀਰ ਸਨੇਹ।* *(ਗੁਰਪ੍ਰਤਾਪ ਸੂਰਜ ਗ੍ਰੰਥ)*

ਫਿਰ ਉਹ ਪਰਵਾਰ ਨੂੰ ਭਾਣਾ ਮੰਨਣ ਤੇ ਸੰਗਤ ਨੂੰ ਬਾਬਾ ਜੀ ਦੇ ਜੀਵਨ ਤੋਂ ਪ੍ਰੇਰਨਾ ਲੈਣ ਦਾ ਉਪਦੇਸ਼ ਕਰ ਕੇ ਸ੍ਰੀ ਅੰਮ੍ਰਿਤਸਰ ਵਾਪਸ ਆ ਗਏ।

ਬਾਬਾ ਬੁੱਢਾ ਜੀ ਤੋਂ ਪਿੱਛੋਂ ਉਨ੍ਹਾਂ ਦੇ ਸਪੁੱਤਰ ਭਾਈ ਭਾਨਾ ਜੀ ਨੇ ਆਪਣੇ ਸਮਕਾਲੀ ਸ੍ਰੀ ਗੁਰੂ ਹਰਿਰਾਇ ਜੀ ਨੂੰ, ਭਾਈ ਭਾਨਾ ਜੀ ਦੇ ਸਪੁੱਤਰ ਭਾਈ ਗੁਰਦਿੱਤਾ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਅਤੇ ਭਾਈ ਗੁਰਦਿੱਤਾ ਦੇ ਸਪੁੱਤਰ ਭਾਈ ਰਾਮ ਕੁਇਰ ਜੀ ਨੇ ਆਪਣੇ ਸਮਕਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਿਆਈ ਦਾ ਟਿੱਕਾ ਲਾਉਣ ਦੀ ਰਸਮ ਅਦਾ ਕੀਤੀ। ਇਸ ਤੋਂ ਬਿਨਾਂ ਬਾਬਾ ਬੁੱਢਾ ਜੀ ਦੇ ਵੰਸ਼ਜ ਸਮੇਂ-

ਸਮੇਂ ਗੁਰਮਤਿ ਦੇ ਪ੍ਰਚਾਰ-ਪ੍ਰਸਾਰ, ਪ੍ਰਬੰਧ, ਜੰਗੀ-ਮੁਹਿੰਮਾਂ ਅਤੇ ਹੋਰ ਕੰਮਾਂ ਵਿਚ ਵੀ ਅੱਗੇ ਹੋ ਕੇ ਗੁਰੂ-ਘਰ ਦੀ ਸਹਾਇਤਾ ਕਰਦੇ ਰਹੇ। ਭਾਈ ਭਾਨਾ ਜੀ ਦੀ ਮ੍ਰਿਤੂ ਤੋਂ ਪਿੱਛੋਂ ਉਨ੍ਹਾਂ ਦੇ ਵੱਡੇ ਲੜਕੇ ਭਾਈ ਜਲਾਲ ਜੀ ਨੇ, ਆਪਣੇ ਪਿਤਾ ਦੀ ਜ਼ਿੰਮੇਵਾਰੀ ਸੰਭਾਲੀ, ਪਰ ਉਮਰ ਨੇ ਬਹੁਤਾ ਚਿਰ ਉਨ੍ਹਾਂ ਦਾ ਸਾਥ ਨਾ ਦਿੱਤਾ। ਛੇ ਕੁ ਮਹੀਨੇ ਮਗਰੋਂ ਉਹ ਅਕਾਲ ਚਲਾਣਾ ਕਰ ਗਏ। ਭਾਈ ਜਲਾਲ ਜੀ ਵੀ ਸੰਤ ਸੁਭਾਅ ਦੇ ਵਿਅਕਤੀ ਸਨ। ਭਾਈ ਜਲਾਲ ਜੀ ਤੋਂ ਪਿੱਛੋਂ ਭਾਈ ਸਰਵਣ ਜੀ, ਭਾਈ ਝੰਡਾ ਜੀ ਅਤੇ ਉਸ ਤੋਂ ਪਿੱਛੋਂ ਭਾਈ ਗੁਰਦਿੱਤਾ ਜੀ ਅਤੇ ਬਾਅਦ ਵਿਚ ਭਾਈ ਰਾਮ ਕੁਇਰ ਜੀ ਵੀ ਆਪੋ ਆਪਣੀ ਸਮਰੱਥਾ ਅਤੇ ਸਮਝ ਅਨੁਸਾਰ ਗੁਰੂ-ਘਰ ਦੀ ਸੇਵਾ ਕਰਦੇ ਰਹੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਾਜਣਾ ਨਾਲ ਸਿੱਖ ਲਹਿਰ ਵਿਚ ਜਿਹੜਾ ਮੋੜ ਆਇਆ, ਬਾਬਾ ਬੁੱਢਾ ਜੀ ਦਾ ਖ਼ਾਨਦਾਨ ਇਸ ਤੋਂ ਵੀ ਅਭਿੱਜ ਨਾ ਰਿਹਾ। ਇਨ੍ਹਾਂ ਦੇ ਖਾਨਦਾਨ ਵਿੱਚੋਂ ਭਾਈ ਰਾਮ ਕੁਇਰ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੱਥੋਂ ਅੰਮ੍ਰਿਤ ਛਕਿਆ ਅਤੇ ਸਿੰਘ ਸੱਜ ਕੇ ਭਾਈ ਗੁਰਬਖਸ਼ ਸਿੰਘ ਬਣ ਗਏ:

*ਗੋਬਿੰਦ ਸਿੰਘ ਇਹ ਬਚਨ ਉਚਾਰਾ। ਗੁਰਬਖਸ਼ ਸਿੰਘ ਹੈ ਨਾਮ ਤੁਮਾਰਾ।*
*ਹਮਰੀ ਤੁਮ ਸਿਉ ਅਧਿਕ ਪ੍ਰੀਤ। ਦਰਸਨ ਦੇਵਹੁ ਮੁਹਿ ਨਿਤ ਨੀਤ।੪੮।*
*(ਕਵੀ ਸੌਂਧਾ ਸਿੰਘ)*

ਭਾਈ ਗੁਰਬਖਸ਼ ਸਿੰਘ ਦੇ ਸਪੁੱਤਰ ਭਾਈ ਮੁਹਰ ਸਿੰਘ ਤੇ ਭਾਈ ਅਨੂਪ ਸਿੰਘ ਸਨ। ਭਾਈ ਮੁਹਰ ਸਿੰਘ ਨਾਮ-ਸਿਮਰਨ ਦੇ ਨਾਲ-ਨਾਲ ਬਦਲੀਆਂ ਹੋਈਆਂ ਪ੍ਰਸਥਿਤੀ.ਆਂ ਦੇ ਅਨੁਕੂਲ ਘੋੜੇ ਤੇ ਸ਼ਸਤਰ ਵੀ ਰੱਖਣ ਲੱਗਾ:

*ਮੁਹਰ ਸਿੰਘ ਗੁਰਿਆਈ ਪਾਈ। ਰਾਜ ਜੋਗ ਕੀ ਰੀਤਿ ਕਮਾਈ।*
*ਏਕ ਓਰ ਅਸ੍ਵ ਰੰਗ ਰਾਤੇ। ਏਕ ਓਰ ਝੂਲੇ ਗਜ ਮਾਤੇ।੫੦। (ਕਵੀ ਸੌਂਧਾ ਸਿੰਘ)*

ਅਗਲਾ ਉੱਤਰਾਧਿਕਾਰੀ ਭਾਈ ਸ਼ਾਮ ਸਿੰਘ ਇਕ ਪਾਸੇ ਰੱਬ ਦੇ ਭੈਅ ਵਿਚ ਰਹਿਣ ਵਾਲਾ ਭਜਨੀਕ ਅਤੇ ਦੂਜੇ ਪਾਸੇ ਮਹਾਂਦਾਨੀ ਤੇ ਪਰਉਪਕਾਰੀ ਵਿਅਕਤੀ ਸੀ:

*ਪਰਸੁਆਰਥ ਮਹਿ ਬਿਕ੍ਰਮ ਜਾਨ।*
*ਪਰਕਾਰਜ ਮਹਿ ਨਿਸ ਦਿਨ ਧਿਆਨ।*
*ਵੈਦਨ ਤੇ ਔਖਧ ਕਰਵਾਵੈ। ਰੋਗੀ ਜੋ ਤਾ ਕੇ ਚਲ ਆਵੇ।*
*ਦਇਆ ਕਰੇ ਤਾ ਕੇ ਵਹੁ ਦੇਇ। ਚੰਗਾ ਕਰੇ ਪਰਮ ਜਸ ਲੇਇ।*
*ਜੇ ਕੋ ਖੁਧਿਆ ਅਰਬੀ ਹੋਇ। ਤਾ ਕੇ ਭੋਜਨ ਦੇਵੇ ਸੋਇ। (ਕਵੀ ਸੌਂਧਾ ਸਿੰਘ)*

ਇਸ ਤੋਂ ਪਿੱਛੋਂ ਭਾਈ ਕਾਨ੍ਹ ਸਿੰਘ ਅਤੇ ਭਾਈ ਕਾਨ੍ਹ ਸਿੰਘ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਭਾਈ ਸੁਜਾਨ ਸਿੰਘ ਗੱਦੀਨਸ਼ੀਨ ਹੋਏ, ਇਹ ਕਵੀ ਸੌਂਧਾ ਸਿੰਘ ਜੀ ਦੇ ਸਮਕਾਲੀ ਸਨ। ■

# ਗੁਰਬਾਣੀ ਲਿਪੀਅੰਤਰਨ: ਇਕ ਮੁਲੰਕਣ

-ਡਾ. ਗੁਰਮੇਲ ਸਿੰਘ*

'ਲਿਪੀਅੰਤਰਨ' ਪਦ ਅੰਗਰੇਜ਼ੀ transliteration ਦੇ ਪ੍ਰਯਾਇਵਾਚੀ/ ਸਮਾਨਾਰਥੀ ਭਾਵ ਵਜੋਂ ਪੰਜਾਬੀ, ਹਿੰਦੀ, ਮਰਾਠੀ ਤੇ ਕੁਝ ਹੋਰ ਭਾਰਤੀ ਭਾਸ਼ਾਵਾਂ ਵਿਚ ਵਰਤਿਆ ਜਾਂਦਾ ਹੈ। ਲਿਪੀਅੰਤਰਨ 'ਧੁਨੀ' ਕੇਂਦਰਤ ਮਾਮਲਾ ਹੈ। ਇਕ ਲਿਪੀ ਤੋਂ ਦੂਜੀ ਲਿਪੀ ਵਿਚ ਬਦਲਣ ਦੀ ਪ੍ਰਕਿਰਿਆ, ਲਿਪੀਅੰਤਰਨ ਹੈ, ਜਿਸ ਵਿਚ ਸਰੋਤ ਲਿਪੀ (source script) ਤੋਂ ਉਦੇਸ਼ ਲਿਪੀ (target script) ਵਿਚ ਰੂਪੰਤਰਨ ਕੀਤਾ ਜਾਂਦਾ ਹੈ। ਅਨੁਵਾਦ (translation) ਜਿੱਥੇ ਭਾਸ਼ਾ/ਪਾਠ ਦਾ ਅਰਥ ਕੇਂਦਰਤ ਜਾਂ ਕਹੋ ਕਿ ਆਤਮਾ ਦਾ ਪਰਿਵਰਤਨ ਹੈ, ਓਥੇ ਲਿਪੀਅੰਤਰਨ ਸਰੀਰ ਪਰਿਵਰਤਨ ਹੈ। ਅੰਗਰੇਜ਼ੀ ਵਿਚ ਇਕ ਪਦ transcription ਵੀ ਹੈ, ਜਿਸ ਦੇ ਸਮਾਨਾਂਤਰ ਅਸੀਂ 'ਲਿਪੀਅੰਕਨ' ਪਦ ਵਰਤ ਸਕਦੇ ਹਾਂ। ਗੁਰਬਾਣੀ ਹਵਾਲੇ ਵਿਚ ਲਿਪੀਅੰਤਰਨ ਪ੍ਰਕਿਰਿਆ ਹੀ ਸੰਭਵ ਅਥਵਾ ਦਰੁਸਤ ਹੈ।

ਸਮਾਨ ਹਾਲਤ ਵਿਚ ਸਰਲ ਪ੍ਰਤੀਤ ਹੋ ਰਿਹਾ ਇਹ ਕਾਰਜ, ਵਿਹਾਰ ਵਿਚ ਅਤਿਅੰਤ ਕਠਿਨ ਹੈ। ਇਸ ਦਾ ਮੁਖ ਕਾਰਨ ਇਹ ਕਿ ਹਰੇਕ ਲਿਪੀ ਦੀ ਆਪਣੀ ਪ੍ਰਕਿਰਤੀ, ਸੁਭਾਅ, ਰਚਨਾਤਮਕਤਾ ਜਾਂ ਸੰਸਕ੍ਰਿਤੀ ਹੁੰਦੀ ਹੈ। ਦੂਜੀ ਲਿਪੀ/ਲਿਖਤ ਰਾਹੀਂ ਇਨ੍ਹਾਂ ਸਭ ਨੂੰ ਹੂ-ਬ-ਹੂ ਕਾਇਮ ਰਖਣਾ ਖਾਸਾ ਔਖਾ ਕੰਮ ਹੁੰਦਾ ਹੈ, ਜਿਵੇਂ ਪੰਜਾਬੀ ਦਾ ਸੁਭਾਅ ਗੁਰਮੁਖੀ ਹੀ ਸੁਰਖਿਅਤ ਰਖ ਸਕਦੀ ਹੈ, ਹੋਰ ਕੋਈ ਨਹੀਂ। ਫਿਰ ਹਰੇਕ ਲਿਪੀ ਦੀਆਂ ਦਾਰਸ਼ਨਿਕ ਤੇ ਕਾਲਗਤ ਮਾਨਤਾਵਾਂ ਵੀ ਅਲਗ ਹੁੰਦੀਆਂ ਹਨ। ਲਿਪੀ, ਕਾਲ ਦੇ ਵਿਕਾਸ ਨਾਲ 'ਵਿਕਸਿਤ' ਜਾਂ ਥੋੜਾ-ਬਹੁਤ ਪਰਿਵਰਤਤ ਵੀ ਹੁੰਦੀ ਰਹਿੰਦੀ ਹੈ, ਉਦਾਹਰਨਾਰਥ ਗੁਰਬਾਣੀ ਗੁਰਮੁਖੀ (ਲਿਪੀ) ਤੋਂ ਵਰਤਮਾਨ ਪੰਜਾਬੀ ਗੁਰਮੁਖੀ (ਲਿਪੀ) ਵਿਚ, ਇਕ 'ਗੁਰਮੁਖੀ' ਹੁੰਦਿਆਂ ਹੋਇਆਂ ਵੀ, ਕਾਲ-ਪ੍ਰਵਾਹ ਕਾਰਨ ਕੁਝ ਭੇਦ ਉਜਾਗਰ ਹੋ ਗਏ ਹਨ, ਜਿਵੇਂ ਹੁਣ /ਸ਼, ਖ਼, ਗ਼, ਜ਼, ਫ਼, ਲ਼/ ਜਿਹੀਆਂ ਧੁਨੀਆਂ ਆ ਗਈਆਂ ਹਨ। ਲਿਪੀ ਚਿੰਨ੍ਹਾਂ ਦੀ ਵਰਤੋਂ ਹਰੇਕ ਲਿਪੀਅੰਤਰਨਕਾਰ ਆਪਣੀ ਲਿਪੀ ਦੇ ਸੁਭਾਅ ਅਨੁਕੂਲ ਵਰਤਦਾ ਹੈ, ਜਿਵੇਂ IPA (IPA:International Phonetic Alphabet) ਦਾ ਚਿੰਨ੍ਹ ṛ ਅਸੀਂ ਅਕਸਰ 'ੜ' ਲਈ ਵਰਤਦੇ ਹਾਂ, ਜਦਕਿ ਨਾਗਰੀ ਵਾਲੇ ऋ ਲਈ ਵਰਤੋਂ ਕਰਦੇ ਹਨ। ਇਸ ਕਾਰਜ

* ਅਸਿਸਟੈਂਟ ਪ੍ਰੋਫ਼ੈਸਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭ ੦੦੨; ਮੋ. ੮੨੮੩੮-੨੫੪੩੯

ਲਈ ਲਿਪੀਅੰਤਰਨ ਕੀਤੀ ਜਾਣ ਵਾਲੀ- ਵਿਸ਼ੇਸ਼ ਲਿਪੀ ਦੇ ਚਰਿਤਰ ਦੀ ਗੰਭੀਰ ਪਛਾਣ ਜ਼ਰੂਰੀ ਹੁੰਦੀ ਹੈ, ਉਦਾਹਰਨ ਲਈ ਸ਼ਬਦ-ਬਣਤਰ ਵਿਚ ਕਿਹੜਾ ਅੱਖਰ 'ਹਲੰਤ' ਹੈ, 'ਦੁਤ' ਹੈ ਜਾਂ 'ਸੰਯੁਕਤ'? ਇਹ ਜਾਣਨਾ ਗੁਰਮੁਖੀ, ਨਾਗਰੀ, ਫਾਰਸੀ ਤੇ ਰੋਮਨ ਵਿਚ ਵੱਖਰੇ-ਵੱਖਰੇ ਪ੍ਰਕਾਰ ਦਾ ਹੈ। ਕਈ ਵਾਰ ਦੂਜੀ ਲਿਪੀ ਨੂੰ ਨਵੇਂ ਚਿੰਨ੍ਹਾਂ ਦੀ ਯੋਜਨਾ ਕਰਨੀ ਪੈਂਦੀ ਹੈ, ਪਰ ਸਮੱਸਿਆ ਇਹ ਹੈ ਕਿ ਹਰੇਕ ਵਿਅਕਤੀ/ਸੰਸਥਾ ਇਸ ਲਈ ਆਪਣੇ ਪ੍ਰਕਾਰ ਦੇ ਚਿੰਨ੍ਹ ਘੜ ਲੈਂਦਾ ਹੈ, ਜਿਵੇਂ ਗੁਰਬਾਣੀ ਮਾਮਲੇ ਵਿਚ ਹੋ ਰਿਹਾ ਹੈ। ਇਹ ਵਿੱਦਿਆ ਕਾਫੀ ਲੰਮੀ ਚੌੜੀ ਹੈ, ਆਮ ਹਾਲਤ ਵਿਚ ਆਦਰਸ਼ ਲਿਪੀਅੰਤਰਨ ਦੇ ਮੁੱਖ ਅਧਾਰ 'ਤੇ ਪਰਖ ਕਾਰਕ/ਨੇਮ ਚਾਰ ਹਨ:

(੧) ਪਹਿਲਾ ਕਾਰਕ ਜਾਂ ਨੇਮ ਇਹ ਕਿ ਹਰੇਕ ਅਖਰ ਲਈ ਇਕ ਤੇ ਕੇਵਲ ਇਕ (one to one correspondences), ਨਿਸ਼ਚਿਤ ਅਤੇ ਸੁਤੰਤਰ ਚਿੰਨ੍ਹ ਦੀ ਸਥਾਪਨਾ/ਨਿਰਮਾਣ ਹੋਣਾ ਜ਼ਰੂਰੀ ਹੈ, ਜਿਵੇਂ ਬਿੰਦੀ ਤੇ ਟਿਪੀ < ਂ ਤੇ ੰ > ਲਈ ਜੇਕਰ ਰੋਮਨ ਲਿਪੀ ਦਾ <n>, ਨਾਗਰੀ ਦਾ < ं > ਜਾਂ ਉਰਦੂ ਦਾ < ں > ਚਿੰਨ੍ਹ ਵਰਤੋਂ ਵਿਚ ਲਿਆਂਦਾ ਜਾਵੇ ਤਾਂ ਇਹ ਦਰੁਸਤ ਨਹੀਂ, ਜਿਵੇਂ ਕਿ ਅਕਸਰ ਕੀਤਾ ਮਿਲਦਾ ਹੈ। < ਂ ਤੇ ੰ > ਲਈ ਸੁਤੰਤਰ ਚਿੰਨ੍ਹਾਂ ਦੀ ਜ਼ਰੂਰਤ ਹੈ। ਇਸੇ ਤਰ੍ਹਾਂ ਕਈ ਸੱਜਣ ਆਮ ਸੁਵਿਧਾ ਨੂੰ ਮੁਖ ਰੱਖ ਕੇ ਇਨ੍ਹਾਂ ਬਿੰਦੀ, ਟਿਪੀ < ਂ , ੰ > ਚਿੰਨ੍ਹਾਂ ਲਈ ਇਕ ਸਾਂਝਾ ਚਿੰਨ੍ਹ 'ਨ/ਮ' (n, m) ਮਾਰਕ ਕਰ ਲੈਂਦੇ ਹਨ ਤੇ ਕਈ ਵਰਗੀ (positional) ਪ੍ਰਬੰਧ ਅਧੀਨ ਲਿਪੀਆਉਂਦੇ ਹਨ, ਜਿਵੇਂ /ਙ੍, ਞ੍, ਣ੍, ਨ੍, ਮ੍/ ਆਦਿ ਲਈ /ṅ, ñ, ṇ, n, m/ ਹੋਰ ਕਈ ਅਖਰਾਂ (ਧੁਨੀਆਂ) ਦੇ ਮਾਮਲੇ ਵਿਚ ਵੀ ਅਜਿਹਾ ਹੈ।

(੨) ਲਿਪੀਅੰਤਰਨ ਦਾ ਦੂਜਾ ਮੁਖ ਪਰਖ ਸਿਧਾਂਤ ਇਹ ਹੈ ਕਿ ਜੇਕਰ ਲਿਪੀਅੰਤਰਨ ਨੂੰ ਮੂਲ ਦੀ ਗੈਰ ਹਾਜ਼ਰੀ ਵਿਚ ਪੜ੍ਹਿਆ-ਵਾਚਿਆ ਜਾਵੇ ਤਾਂ ਮੂਲ ਨੂੰ ਮੁੜ ਹੂ-ਬ-ਹੂ ਉਸੇ ਤਰ੍ਹਾਂ ਪ੍ਰਾਪਤ ਕੀਤਾ ਜਾਣਾ ਜਰੂਰੀ ਹੈ, ਜਿਵੇਂ ਉਹ ਪਹਿਲਾਂ ਸੀ। ਜੇਕਰ ਉਸ ਤਰ੍ਹਾਂ ਪ੍ਰਾਪਤ ਕੀਤਾ ਜਾ ਰਿਹਾ ਹੈ ਤਾਂ ਉਸ ਨੂੰ ਆਦਰਸ਼ ਲਿਪੀਅੰਤਰਨ ਕਿਹਾ ਜਾ ਸਕਦਾ ਹੈ। ਗੁਰਬਾਣੀ ਦੇ ਪ੍ਰਾਪਤ ਹੁੰਦੇ ਲਗਪਗ ਸਾਰੇ ਰੋਮਨ ਤੇ ਉਰਦੂ ਲਿਪੀਅੰਤਰਨ ਇਸ ਨਿਯਮ ਉਤੇ ਪੂਰੇ/ਖਰੇ ਨਹੀਂ ਉਤਰਦੇ। ਇਉਂ ਗੁਰਬਾਣੀ ਦੇ ਪ੍ਰਾਪਤ ਲਿਪੀਅੰਤਰਨ ਕੰਮ ਚਲਾਊ ਤਾਂ ਠੀਕ ਹਨ, ਪਰ ਆਦਰਸ਼ ਨਹੀਂ ਕਹੇ ਜਾ ਸਕਦੇ।

(੩) ਤੀਜਾ ਨੇਮ ਇਹ ਹੈ ਕਿ ਲਿਪੀਅੰਤਰਨ ਵੇਲੇ ਬਹੁਤ ਸਾਰੇ ਨਵੇਂ ਚਿੰਨ੍ਹਾਂ ਦੀ ਲੋੜ ਪੈਂਦੀ ਹੈ, ਇਹ ਚਿੰਨ੍ਹ ਰੋਮਨ ਦੇ ਮਾਮਲੇ ਵਿਚ IPA ਤੋਂ ਵੀ ਲੈ ਲਏ ਜਾਂਦੇ ਹਨ ਤੇ ਕਾਰਜ ਕਰਤਾ ਆਪਣੀ ਲੋੜ ਅਨੁਸਾਰ ਘੜਦਾ ਵੀ ਹੈ। ਇਸ ਕਾਰਜ ਵਿਚ ਵੇਖਣ-ਪਰਖਣ ਦੀ ਇਹ ਲੋੜ ਪੈਂਦੀ ਹੈ ਕਿ ਗ੍ਰਹਿਣ ਕੀਤੇ ਜਾ ਰਹੇ ਨਵੇਂ ਚਿੰਨ੍ਹ ਗੂੜ੍ਹ,

ਅਪ੍ਰਚਲਿਤ ਤੇ ਔਖੇ (complex) ਨਹੀਂ ਹੋਣੇ ਚਾਹੀਦੇ, ਇਹ ਸੰਭਵ ਹੱਦ ਤਕ ਸਰਲ ਹੋਣੇ ਚਾਹੀਦੇ ਹਨ। ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਪ੍ਰਾਪਤ ਅੱਖਰਾਂ ਵਿਚ ਹੀ ਨਵੇਂ ਚਿੰਨ੍ਹ ਲਾ ਕੇ ਸੰਬੰਧਿਤ ਚਿੰਨ੍ਹ ਦੀ ਪ੍ਰਤੀਨਿਧਤਾ ਕੀਤੀ/ਕਰਵਾਈ ਜਾਵੇ, ਜਿਵੇਂ 'ਓ' ਤੇ 'ਏ' ਲਈ ਨਾਗਰੀ, ਉਰਦੂ ਤੇ ਰੋਮਨ ਵਿਚ ਕੋਈ ਅਖਰ ਨਹੀਂ, ਇਸ ਪ੍ਰਥਾਏ ਨਾਗਰੀ ਵਿਚ ਆ਼ ਤੇ ਏ਼ ਚਿੰਨ੍ਹ ਰਖੇ ਜਾ ਸਕਦੇ ਹਨ; ਰੋਮਨ ਵਿਚ Ọ ਤੇ Í, ਬਸ਼ਰਤੇ ਕਿ ਇਹ ਚਿੰਨ੍ਹ ਕਿਸੇ ਹੋਰ ਲਈ ਰਾਖਵੇਂ ਨਾ ਹੋਣ। ਭੇਦ-ਸੂਚਕ ਚਿੰਨ੍ਹ (diacritical mark) ਇਸ ਕੰਮ ਵਿਚ ਸਹਾਈ ਹੁੰਦੇ ਹਨ।

(੪) ਲਿਪੀਅੰਤਰਨ ਦਾ ਚੌਥਾ ਨੇਮ ਇਹ ਹੈ ਕਿ ਪ੍ਰਾਪਤ ਸਰੋਤ ਪਾਠ ਵਿਚ ਵਰਤੇ ਗਏ ਹਰੇਕ, ਬਰੀਕ ਤੋਂ ਬਰੀਕ ਚਿੰਨ੍ਹ ਪ੍ਰਥਾਇ ਇਕ ਨਵਾਂ ਚਿੰਨ੍ਹ ਤਲਾਸ਼ਿਆ/ਘੜਿਆ ਜਾਵੇ। ਗੁਰਬਾਣੀ ਦੇ ਰੋਮਨ ਲਿਪੀਅੰਤਰਾਂ ਵਿਚ ਵੇਖਿਆ ਗਿਆ ਹੈ ਕਿ ਗੁਰਬਾਣੀ ਵਿਚਲੇ ਬਹੁਤ ਸਾਰੇ ਚਿੰਨ੍ਹਾਂ, ਜਿਵੇਂ ਪੂਰਨ ਵਿਰਾਮ <॥> ; ਉਦਾਤ ਚਿੰਨ੍ਹ < ˏ > ; ਪੈਰ-ਚਿੰਨ੍ਹ/ਅਖਰ <੍ਹ, ੍ਹੂ, ੍ਰ, ੍ਤ, ੍ਨ, ੍ਯ,੍ਚ,੍ਵ, >; ਪੈਰ-ਚਿੰਨ੍ਹ/ਅੱਖਰਾਂ ਹੇਠਾਂ ਲਗਾਂ < ਅਧ੍ਰੁਵ, ਅਪਵਿਤ੍ਰੁ, ਕਲ੍ਹੂਚਰੈ, ਕਾਨ੍ਹੁ, ਥੰਮ੍ਹੁ, ਪੜ੍ਹੂ, ਭਲ੍ਹੂ ... >; ਅੰਕਾਂ <੦ ,੧, ੨, ੩... ੯ >; ਵਿਸਰਗਾਂ < : >; ਦੋ-ਲਗਾਂ < ੁੋ > ; ਸਿਰਲੇਖ ਵਿਚਲੇ ਅੰਕਾਂ, ਖਾਸ ਕਰਕੇ ਲਟਕਵੇਂ ਅੰਕਾਂ < ਗਉੜੀ ਪੂਰਬੀ੧ ਮਹਲਾ ੫ (੨੦੪), ਗਉੜੀ੨ ਮਹਲਾ ੫ (੨੧੨), ਗਉੜੀ ਕਬੀਰ ਜੀ ਪੰਚਪਦੇ੨ (੩੨੬) >; ਸੰਖਿਪਤ ਪਦ/ਤਰਕੀਬਾਂ < ਮ: > ਆਦਿ ਨੂੰ ਅਕਸਰ ਅੱਖੋਂ-ਓਹਲੇ ਕੀਤਾ ਗਿਆ ਹੈ ਜਾਂ ਇਨ੍ਹਾਂ ਦੇ ਕੋਈ ਵਿਧੀਵਤ, ਬਝਵੇਂ ਨੇਮ ਨਹੀਂ ਬਣਾਏ ਗਏ। ਜੇ ਬਣਾਏ ਵੀ ਗਏ ਤਾਂ ਇਕਸਾਰ ਲਾਗੂ ਨਹੀਂ ਕੀਤੇ ਗਏ।

ਆਪਣੀ ਗੱਲ ਨੂੰ ਸਪੱਸ਼ਟ ਕਰਨ ਲਈ ਕੁਝ ਉਦਾਹਰਨਾਂ ਲੈਣੀਆਂ ਜ਼ਰੂਰੀ ਹਨ, ਇਹ ਉਦਾਹਰਨਾਂ ਕੁਝ ਪ੍ਰਮੁੱਖ ਗੁਰਬਾਣੀ (ਰੋਮਨ) ਲਿਪੀਅੰਤਰਨਾਂ ਤੋਂ ਲਈਆਂ ਹਨ, ਜਿਨ੍ਹਾਂ ਦਾ ਵੇਰਵਾ ਤੇ ਸੰਖੇਪ ਰੂਪ 'ਅੰਤਿਕਾ' ਵਿਚ ਦਰਸਾਅ ਦਿੱਤਾ ਹੈ, ਜਿਵੇਂ:

(੧) 'ਰਾਗੁ ਗਉੜੀ ਮਹਲਾ ੯' (੨੧੯), ਇਕ ਬਾਣੀ ਸਿਰਲੇਖ ਹੈ, ਜਿਸ ਨੂੰ Khalsa, Darshan ਅਤੇ Jawa ਨੇ raag ga-orhee mehlaa 9 ਵਿਚ ਲਿਪੀਆਇਆ ਹੈ। Gill, ਇਸ ਦਾ ਰੂਪ rāg gauṛī mahala nāvā̃ ਕਰਦੇ ਹਨ। Doabia, Rāg(u) Gauṛī Mahalā 9 ਕਰਦੇ ਹਨ। ਗੋਪਾਲ ਸਿੰਘ ਗਉੜੀ ਨੂੰ Gauri ਕਰਕੇ ਲਿਖਦੇ ਹਨ। ਇਉਂ ਇਥੇ ਗਉੜੀ ਨੂੰ 'ਗੌੜੀ' (ਸੰਧੀ ਸ੍ਵਰ) ਵੀ ਪੜ੍ਹਿਆ ਜਾ ਸਕਦਾ ਹੈ। ਇਸੇ ਤਰ੍ਹਾਂ 'ਜੈਤਸਰੀ ਮਹਲਾ ੯' (੭੦੨) ਨੂੰ Doabia ਨੇ Jaitsarī Mahalā 9 ਕਰਕੇ ਅਤੇ Gill ਨੇ jɛtsarī mahalā nāvā̃ ਕਰਕੇ ਲਿਪੀਅੰਤਰਨ (ਅਸਲ ਲਿਪੀਅੰਕਨ) ਕੀਤਾ ਹੈ। Khalsa,

Darshan ਅਤੇ Jawa ਨੇ jaiṭsaree mehalaa 9 ਕਰਕੇ ਲਿਪੀਅੰਤਰਨ ਕੀਤਾ ਹੈ। 'ਗੁਰਬਾਣੀ ਪਾਠ ਸੰਥਿਆ', ਵਿਚ 'ਜੈਤਸਰੀ' ਲਈ Jaitsri {ਜੈਤਸ੍ਰੀ} ਰੱਖਿਆ ਗਿਆ ਹੈ; ਮਨਮੋਹਨ ਸਿੰਘ ਵੀ Jaitsri ਹੀ ਚਿੰਨ੍ਹਤ ਕਰਦਾ ਹੈ।

ਜੇਕਰ ਹੁਣ ਇਸ ਲਿਪੀਅੰਤਰਨ ਉਤੋਂ ਮੁੜ ਗੁਰਮੁਖੀ ਮੂਲ ਪ੍ਰਾਪਤ ਕਰਨਾ ਹੋਵੇ 'ਜੈਤਸਰੀ ਮਹਲਾ ੯' (੭੦੨): jɛtsarī mahalā nāvā̃ / ਜੈਤ੍ਸਰੀ ਮਹਲਾ ਨਾਵਾਂ; jaitsarī mahalā 9/ ਜੈਤ੍ਸਰੀ/ਜਿਅਤ੍ਸਰੀ/ ਜਅਇਤ੍ਸਰੀ ਮਹਲਾ ੯; jaitsaree mehlaa 9 / ਜੈਤ੍ਸਰੀ ਮੈਹਲਾ ੯ ਆਦਿ ਪ੍ਰਾਪਤ ਹੋਵੇਗਾ। ਇਉਂ ਇਨ੍ਹਾਂ ਦਾ ਉਚਾਰਨ ਵੀ ਰੋਮਨ ਰਾਹੀਂ ਵਿਕ੍ਰਿਤ ਹੋਵੇਗਾ, ਜਿਵੇਂ ਸ਼ਬਦ ਉਚਾਰਨ 'ਜੈਤਸਰੀ' ਹੈ, ਇਹ ਜੈਤ੍ਸਰੀ/ ਜੈਤਸਿਰੀ ਆਦਿ ਨਹੀਂ। 'ਜੈਜਾਵੰਤੀ' ਪਦ ਦਾ ਉਚਾਰਨ ਧਿਆਨ ਮੰਗਦਾ ਹੈ, ਇਹ 'ਜੈਜੈਵੰਤੀ' ਨਹੀਂ; 'ਜੈ. ਜਾ. ਵੰ. ਤੀ' ਹੈ। ਸਾਡੇ ਵਿਦਵਾਨ 'ਜੈਜਾਵੰਤੀ' ਲਈ Jaijāwanti (Doabia), jaijaavanṭee (Khalsa, Darshan), Jaijaivanṭee (Jawa), ਤੇ Jajaiwanti (ਦੁਗਲ) ਰੋਮਨ ਜੋੜ ਰੱਖਦੇ ਹਨ। ਇਨ੍ਹਾਂ ਨੂੰ 'ਜਜੈਵੰਤੀ' ਵੀ ਪੜ੍ਹਿਆ ਜਾ ਸਕਦਾ ਹੈ, 'ਜਾਜੈਵੰਤੀ' ਵੀ, ਅਤੇ 'ਜੈਜੈਵੰਤੀ' ਵੀ। ਇਉਂ ਹੀ 'ਬਿਲਾਵਲੁ' ਦੇ 'ਵ' ਲਈ ਕੋਈ v ਰੱਖਦਾ ਹੈ ਅਤੇ ਕੋਈ w ਰੱਖਦਾ ਹੈ।

ਸਿਰਲੇਖ ਵਿਚਲੇ (ਮਹਲਾ) '੯' ਅੰਕ 'ਮਹਲਾ ੯' ਦਾ ਡਾ. Gill ਦੁਆਰਾ 'Navā̃' ਲਿਪੀਅੰਕਨ ਉਕਾ ਹੀ ਪ੍ਰਵਾਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਮੂਲ ਵਿਚ ਅੰਕ '੯' ਦੀ ਵਰਤੋਂ ਹੈ, 'ਨਾਵਾਂ', ਜਿਵੇਂ ਡਾ. Gill ਕਰਦੇ ਹਨ, ਨਹੀਂ। ਜੇਕਰ ਇਸ ਦਾ 'ਨਾਵਾਂ' ਉਚਾਰਨ ਮੰਨ ਵੀ ਲਿਆ ਜਾਵੇ, ਤਾਂ ਵੀ ਇਹ ਦੱਸਿਆ ਜਾਣਾ ਜ਼ਰੂਰੀ ਹੈ ਕਿ ਮੂਲ ਵਿਚ ਅੰਕ ਵਰਤੋਂ '੯' ਹੈ, ਸ਼ਬਦ 'ਨਾਵਾਂ' ਨਹੀਂ; ਵੈਸੇ ਵੀ ਸਹੀ ਉਚਾਰਨ 'ਨਉਵਾ' (nàọuvā) ਹੈ, Nāvā̃ (ਨਾਵਾਂ) ਨਹੀਂ।

(੨) ਗੁਰਬਾਣੀ ਵਿਚ ਇਕੋ ਇਕ ਗੁਰਮੁਖੀ ਦੇ ਮੌਲਿਕ ਵਿਰਾਮ ਚਿੰਨ੍ਹ 'ਪੂਰਨ ਵਿਰਾਮ' <॥> ਦੀ ਵਰਤੋਂ ਹੋਈ ਹੈ, ਜਿਸ ਦੀ ਸ਼ਕਲ ਆਧੁਨਿਕ ਡੰਡੀ (।) ਦੇ ਦੂਹਰੇ ਰੂਪਾਂ <॥> ਜਿਹੀ ਹੈ। ਸਾਡੇ ਲਿਪੀਅੰਤਰਕਾਰਾਂ ਨੇ ਇਨ੍ਹਾਂ ਵਿਰਾਮ ਚਿੰਨ੍ਹਾਂ (॥) ਦੇ ਮਾਮਲੇ ਵਿਚ, ਇਕ-ਅਧ ਅਪਵਾਦ ਛਡ ਕੇ, ਬਹੁਤ ਘਚੋਲਾ ਪਾਇਆ ਹੈ। ਇਨ੍ਹਾਂ ਵਿਚੋਂ ਗੋਪਾਲ ਸਿੰਘ ਤੇ ਕਰਤਾਰ ਸਿੰਘ ਦੁਗਲ ਪ੍ਰਮੁੱਖ ਹਨ। ਗੋਪਾਲ ਸਿੰਘ, ਗੁਰਬਾਣੀ ਵਿਰਾਮ ਚਿੰਨ੍ਹ '॥' ਦੀ ਥਾਂ '-' ਚਿੰਨ੍ਹ ਵਰਤਦਾ ਹੈ, ਜਿਵੇਂ: ਸਾਰੰਗ ਮਹਲਾ ੯ ਦੇ '੨॥੪॥੩॥੧੩॥੧੩੯...' ਨੂੰ {੨-੪-੩-੧੩-੧੩੯...} ; ਦੁਗਲ ਇਸ ਪ੍ਰਥਾਇ ਕਦੇ ਬਰੈਕਟ (); ਕਦੇ <.> ਪਾਉਂਦਾ ਹੈ, ਜਿਵੇਂ: ਜਿਵੇਂ, ਸੋਰਠਿ ਮਹਲਾ ੯ (Sorath IX) {੨-੪-੩} (੨), (੪), (੩); ੧੩.੧੩੯ ਆਦਿ। Gill,

Darshan, Khalsa ਤੇ Jawa ਸਾਰੇ ਗੁਰਬਾਣੀ ਦੇ ਮੂਲ ਵਿਰਾਮ ਚਿੰਨ੍ਹ <॥> ਨੂੰ ਹੀ ਲਿਪੀਅੰਤਰਨ ਵਿਚ ਮੂਲ ਜਿਉਂ ਦਾ ਤਿਉਂ ਹੀ <॥> ਰਖਦੇ ਹਨ, ਜਿਵੇਂ: ੨॥੩॥੬॥੩੮॥੪੭ ਦੀ ਥਾਂ ੨॥੩॥੬॥੩੮॥੪੭, ਪਰ Doabia <॥> ਦੀ ਥਾਂ <.> ਰੱਖਦਾ ਹੈ।

ਕਈ ਟੀਕਾਕਾਰਾਂ ਨੇ ਗੁਰਬਾਣੀ ਮੂਲ ਪਾਠ ਵਿਚ '॥' ਬਿਨਾਂ ਹੋਰ ਵਿਸਰਾਮ ਚਿੰਨ੍ਹਾਂ ਦੀ ਵਰਤੋਂ ਵੀ ਸ਼ੁਰੂ ਕਰ ਦਿੱਤੀ ਹੋਈ ਹੈ। ਇਹ ਰੁਝਾਨ ਦਰੁਸਤ ਨਹੀਂ, ਇਹ ਭਵਿਖ ਵਿਚ ਖਿਲਵਾੜ ਪੈਦਾ ਕਰ ਸਕਦਾ ਹੈ, ਜਿਵੇਂ ਗਿ. ਹਰਬੰਸ ਸਿੰਘ ਨੇ ਨਿਰਣੈ ਪੋਥੀਆਂ ਵਿਚ ਜਾਂ ਮਲੇਸੀਆ ਦੀ Sri Guru Granth Sahib Academy ਦੁਆਰਾ ਪ੍ਰਕਾਸ਼ਿਤ *ਗੁਰਬਾਣੀ ਪਾਠ ਸੰਥਿਆ (5 ਭਾਗਾਂ)* ਵਿਚ, ਜਿਵੇਂ: ਰਾਗ ਗਉੜੀ, ਮਹਲਾ ੯॥, ਸਾਧੋ; ਮਨ ਕਾ ਮਾਨੁ ਤਿਆਗਉ॥ (੨੧੯)। ਇਹ ਵਰਤਾਰਾ ਦਰੁਸਤ ਨਹੀਂ।

(੩) ਅੰਤਿਮ ਸ੍ਵਰ < ੁ> ਔਂਕੜ ਅਤੇ <ਿ> ਸਿਹਾਰੀ ਬਾਰੇ ਵੀ ਸਾਡੇ ਲਿਪੀਅੰਤਰਨਕਾਰਾਂ ਦੀ ਸਥਿਤੀ ਵਿਚ ਇਕਸਾਰਤਾ ਨਹੀਂ ਹੈ। 'ਰਾਗੁ, ਸੁਖੁ, ਤਤੁ' ਜਿਹੇ ਪਦਾਂ ਨੂੰ rāg, Rāg(u),raag/ sukh, Sukh(u), sukh/ tat, tat(u), ṭaṭ ਆਦਿ ਰੂਪਾਂ ਵਿਚ ਲਿਪੀਆਇਆ ਗਿਆ ਹੈ। ਇਉਂ ਹੀ 'ਇਕਿ, ਮੂਰਤਿ' ਜਿਹੇ ਪਦਾਂ ਨੂੰ ਕਿ, ik, Ik(i)/ mūrat, mūrat(i), mooraṭ ਆਦਿ ਰੂਪਾਂ ਵਿਚ ਲਿਪੀਆਇਆ ਗਿਆ ਹੈ।

ਧਿਆਨਯੋਗ ਹੈ ਕਿ ਗੁਰਬਾਣੀ ਸ਼ਬਦਾਵਲੀ, ਵਧੇਰੇ ਕਰਕੇ ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ ਤੇ ਹੋਰ ਬੋਲੀਆਂ ਦੇ ਨੇੜੇ ਹੈ। ਇਹ 'ਉਕਾਰ ਬਹੁਲਾ' ਅਤੇ ਇਸ ਦਾ ਉੱਘਾ ਲੱਛਣ 'au, o, a-ending' ਹੋਣਾ ਹੈ (Suniti Kumar Chatterji, Indo-Aryan and Hindi (Eight Lectures), Gaur Chandra Sen, Ahmedabad, 1942, p. 170)। ਧਿਆਨ ਰਹੇ ਕਿ 'ਉਕਾਰ ਬਹੁਲਾ' ਉਸ ਭਾਖਾ-ਰੂਪ ਨੂੰ ਕਿਹਾ ਜਾਂਦਾ ਹੈ ਜਿਸ ਦੇ ਸ਼ਬਦ-ਰੂਪਾਂ ਪਿੱਛੇ 'ਉ/ਓ' ਸ੍ਵਰ ਬੋਲਿਆ ਜਾਵੇ, ਜਿਵੇਂ ਸਦੁ-ਸਦ੍ਉ; ਹੁਕਮੁ- 'ਹੁਕਮ੍ਉ' ਆਦਿ।

ਸਾਡੇ ਲਿਪੀਅੰਤਰਨਕਾਰ ਜਦ ਸ਼ਬਦਾਂਤਿਕ ਲਗਾਂ 'ਔਂਕੜ', 'ਸਿਹਾਰੀ' ਨੂੰ ਸੂਚਿਤ ਨਹੀਂ ਕਰਦੇ, ਤਦ ਨਾ ਕੇਵਲ ਪੁਰਾਤਨ ਭਾਸ਼ਾ ਪ੍ਰਤੀ ਅਸੂਝ ਦਾ ਪ੍ਰਗਟਾਵਾ ਹੀ ਕਰਦੇ ਹਨ, ਬਲਕਿ ਅਰਥਾਂ ਦਾ ਅਨਰਥ ਵੀ ਕਰਦੇ ਹਨ, ਕਿਉਂਕਿ ਵਿਆਕਰਨਕ ਸ਼੍ਰੇਣੀ ਇਨ੍ਹਾਂ ਬਿਨਾਂ ਤਲਾਸ਼ਣੀ ਸੰਭਵ ਨਹੀਂ, ਸੋ ਇਹ ਉਚਾਰਨਾਤਮਕ, ਵਿਆਕਰਨਕ ਅਤੇ ਅਰਥਾਤਮਕ ਉਕਾਈ ਹੈ। ਜੇਕਰ ਉੱਤੇ ਵਿਚਾਰਾਧੀਨ ਕੀਤੇ ਸ਼ਬਦ-ਰੂਪਾਂ ਦਾ ਮੁੜ ਗੁਰਮੁਖੀਕਰਨ ਕਰਨਾ ਹੋਵੇ ਤਾਂ ਕਿਹੋ ਜਿਹੇ ਰੂਪ ਪ੍ਰਾਪਤ ਹੋਣਗੇ, ਇਹ ਆਪਣੇ ਆਪ ਹੀ ਸਪੱਸ਼ਟ ਹੈ।

(੪) ਗੁਰਬਾਣੀ ਵਿਚ ਸਮੁਚੀ ਅੰਤ-ਮੁਕਤਾ ਸ਼ਬਦਾਵਲੀ ਸ੍ਵਰੰਤ ਹੈ, ਪਰ ਸਾਡੇ ਸਾਰੇ ਲਿਪੀਅੰਤਰਨਕਾਰ ਇਸ ਅਹਿਮ ਪੱਖ ਨੂੰ ਅੱਖੋਂ-ਪਰੋਖੇ ਕਰਦੇ ਹਨ, ਜਿਵੇਂ 'ਚੰਚਲ, ਕਠਨ' čãčal, chanchal, chanchal/ kaṭhan, kaṭhan, ka<u>th</u>an ਆਦਿ। ਹਰ ਇਕ ਪਦ ਪਿੱਛੇ 'a' ਮਾਰਕ ਹੋਣੀ ਜ਼ਰੂਰੀ ਹੈ, ਜਿਵੇਂ ਕਰੋਧ karo<u>dh</u>à, ਕਰਤ karaṭà ਆਦਿ ਵਿਚ।

(੫) ਗੁਰਮੁਖੀ ਵਿਚ ਤਿੰਨ ਮੂਲ ਸ੍ਵਰ ਅਖਰ <ੳ, ਅ, ੲ> ਹਨ ਅਤੇ ਦਸ ਸ੍ਵਰ ਚਿੰਨ੍ਹ <'ਮੁਕਤਾ', ਾ, ਿ, ੀ, ੁ, ੂ, ੇ, ੈ, ੋ, ੌ >। ਸਾਡੇ ਲਗਪਗ ਸਾਰੇ ਲਿਪੀਅੰਤਰਨਕਾਰ ਜਦੋਂ ਰੋਮਨ ਵਿਚ ਇਨ੍ਹਾਂ ਦੇ ਬਰਾਬਰ ਚਿੰਨ੍ਹ/ਅਖਰ ਰਖਦੇ ਹਨ ਤਾਂ ਉਹ (ਲਗ) ਚਿੰਨ੍ਹ ਅਤੇ ਅੱਖਰ ਵਿਚ ਭੇਦ ਨਹੀਂ ਕਰਦੇ, ਜਿਵੇਂ 'ਤਿਆਗਉ, ਅਉਰੁ, ਮਾਇਆ' tiāgau, tiāgau, ṭi-aaga-o/ aur, aur(u), a-or/ māiā, maa-i-aa ਆਦਿ ਵਿਚ। ਆਰਥੋਗ੍ਰਾਫੀ ਆਧਾਰਿਤ ਸਹੀ ਸਥਿਤੀ ਹਾਸਿਲ ਕਰਨ ਲਈ ਵਿਚਾਰਾਧੀਨ ਸ਼ਬਦ-ਰੂਪਾਂ ਦਾ ਠੀਕ ਲਿਪੀਅੰਤਰਨ ਇਉਂ ਹੋਣਾ ਚਾਹੀਦਾ ਹੈ: <ੳ-ọ, ਅ-a, ੲ-ì, 'ਅ'- à> ਤਿਆਗਉ/tiaagàọu, ਅਉਰੁ/aọuru, ਮਾਇਆ/māiiaā.

(੬) ਗੁਰਬਾਣੀ ਵਿਚ ਨਾਸਕੀਕਰਨ ਦੀ ਪ੍ਰਵਿਰਤੀ ਬਹੁਤ ਘੱਟ ਹੈ; ਗਿਣਤੀ ਦੇ ਕੁਝ ਸ਼ਬਦ-ਰੂਪਾਂ ਉੱਤੇ ਹੀ <ੰ/ ਂ> ਦਾ ਅਖੰਡ-ਧੁਨੀ ਚਿੰਨ੍ਹ ਮਿਲਦਾ ਹੈ। ਡਾ. ਗਿੱਲ ਦੁਆਰਾ ਅਖੰਡ ਧੁਨੀ ਦਾ ਚਾਹੇ ਕੋਈ ਵੀ ਰੂਪ ( ਂ, ੰ ) ਹੋਵੇ; ਚਾਹੇ ਉਹ ਕਿਸੇ ਵੀ ਵਰਗ (position) ਵਿਚ ਹੋਵੇ; ਇੱਕੋ ਇਕ ਚਿੰਨ੍ਹ 'ã' ਨਾਲ ਮਾਰਕ ਕੀਤਾ ਗਿਆ ਹੈ, ਆਮ ਹਾਲਤ ਵਿਚ < ਂ> ਲਈ Doabia ਵੱਲੋਂ 'ā' ਚਿੰਨ੍ਹ ਦੀ ਵਰਤੋਂ ਕੀਤੀ ਗਈ ਹੈ ਤੇ <ੰ > ਲਈ 'n' ਦੀ। Khalsa, Darshan ਤੇ Jawa ਨੇ 'n' ਵੀ ਵਰਤਿਆ ਹੈ ਤੇ 'N' ਵੀ, ਜਿਵੇਂ: ਅਹੰਕਾਰ ahãkār, ahankār, aha$^{N}$kaar; ਕਾਂ ka , kaa$^{N}$ ਆਦਿ ਵਿਚ। ਇਸ ਸੰਬੰਧੀ 'ਵਰਗ' (positional) ਸਥਿਤੀ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। 'ਵਰਗ' ਸਥਿਤੀ ਇਉਂ ਅੰਕੀ ਜਾ ਸਕਦੀ ਹੈ :

ਙ੍ n ਕਵਰਗ/gutturals/ਕੰਠੀ
ਞ੍ n ਚਵਰਗ/palatals/ਤਾਲਵੀ
ਣ੍ ਨ ਟਵਰਗ/cerebrals/ਮੂਰਧਨੀ
ਨ੍ n ਤਵਰਗ/dentals/ਦੰਤੀ
ਮ੍ m ਪਵਰਗ/labials/ਹੋਂਠੀ (m ਊਸ਼ਮ / ਅੰਤਿਮ / aspirates / sibilants)

ਇਉਂ ਅਸੀਂ ਅਗਾਂਹ ਲਿਖੇ ਅਨੁਸਾਰ ਠੀਕ ਲਿਪੀਅੰਤਰਨ ਪ੍ਰਾਪਤ ਕਰ

ਸਕਾਂਗੇ, ਧਿਆਨ ਰਹੇ ਟਿਪੀ ਅਤੇ ਬਿੰਦੀ <ੰ , ਂ> ਦਾ ਭੇਦ ਰੱਖਣ ਲਈ ਬਿੰਦੀ ਚਿੰਨ੍ਹ ਲਈ <ń> ਰੱਖਿਆ ਗਿਆ ਹੈ : ਅਹੰਕਾਰ/ahṅkārà, ਕਾਂ/kān.

(੭) ਗੁਰਮੁਖੀ ਵਿਚ ਪੰਜ ਗੂੜ੍ਹ ਲਿਪਾਂਕ <ਘ, ਝ, ਢ, ਧ, ਭ> ਅਰਥਾਤ ਮਹਾਪ੍ਰਾਣ ਧੁਨੀਆਂ ਹਨ। ਸਾਡੇ ਲਿਪੀਅੰਤਰਨਕਾਰਾਂ ਨੇ ਇਨ੍ਹਾਂ ਅੱਖਰਾਂ ਨੂੰ ਇਉਂ ਲਿਪੀਅੰਤਰਿਤ ਕੀਤਾ ਹੈ : ਸਾਧੋ sādo, sadho, saaDho; ਬਢਾਈ badāī, badhāī, badhaa-ee ਆਦਿ। ਸਪੱਸ਼ਟ ਹੈ ਕਿ Dr. Gill ਤਾਂ ਮਹਾਪ੍ਰਾਣ ਧੁਨੀਆਂ ਨੂੰ ਸੁਰਾਂ ਵਿਚ ਹੀ ਲਿਪੀਅੰਤਰਾਉਂਦੇ (ਅਸਲ ਲਿਪੀਅੰਕਨ ਕਰਦੇ) ਹਨ, ਜੋ ਵਰਤਮਾਨ ਪੰਜਾਬੀ ਉਚਾਰਨ ਵਰਤਾਰਾ ਹੈ। ਗੁਰਬਾਣੀ ਵਿਚ ਮੂਲ ਮਹਾਪ੍ਰਾਣ ਧੁਨੀਆਂ ਹੀ ਹਨ (ਮੁਲਤਾਨੀ 'ਚ ਹਾਲੇ ਵੀ ਇਹ ਧੁਨੀਆਂ ਹਨ)।

(੮) ਗੁਰਮੁਖੀ ਦੀਆਂ ਮੂਰਧਨੀ ਧੁਨੀਆਂ < ਟ, ਠ, ਡ, ਢ > (ਟਵਰਗ) ਨੂੰ ਧੁਨੀਮਿਕ ਮੁਲ ਕਾਰਨ ਕ੍ਰਮਵਾਰ ਟ tà; ਠ thà; ਡ ḍà; ਢ dhà ਨਾਲ ਚਿੰਨ੍ਹਤ ਕੀਤਾ ਜਾਂਦਾ ਹੈ। ਇਹ ਪ੍ਰਵਾਨਿਤ ਲਿਪੀ ਰੂਪ ਹੈ। ਸਾਡੇ ਲਿਪੀਅੰਤਰਨ ਕਾਰਜਾਂ ਵਿਚ ਇਨ੍ਹਾਂ ਅੱਖਰਾਂ ਦਾ ਲਿਪੀਅੰਤਰਨ ਰੂਪ ਸਥਿਰ ਨਹੀਂ, ਜਿਵੇਂ ਝੂਠਾ čūṭhā, Jhūṭhā, Jhoothaa; ਘਟਿ kàt, ghat(i), ghat ਆਦਿ। ਸਹੀ ਸਥਿਤੀ ਲਈ ਇਨ੍ਹਾਂ ਵੱਲ ਧਿਆਨ ਦੇਣ ਦੀ ਲੋੜ ਹੈ। ਇਕ ਸੰਭਵ ਹੱਲ ਇਉਂ ਹੋ ਸਕਦਾ ਹੈ : ਟ੍-ṭ, ਤ੍-t, ਠ੍-ṭh, (ਥ-th), ਡ੍-ḍ, ਦ੍-d; ਢ੍-ḍh, ਧ੍-dh

(੯) ਗੁਰਬਾਣੀ ਵਿਚ ਅਨਿਕ ਪਦ ਹਨ, ਜਿਨ੍ਹਾਂ ਨਾਲ ਉਦਾਤ ਚਿੰਨ੍ਹ (੍) ਦੀ ਵਰਤੋਂ ਹੋਈ ਹੈ। ਇਸ ਚਿੰਨ੍ਹ ਦੀ ਹਾਲਤ ਵਿਚ ਸੰਬੰਧਿਤ ਧੁਨੀ ਉੱਚੀ ਸੁਰ ਵਿਚ ਪੜ੍ਹੀ ਜਾਂਦੀ ਹੈ। ਇਸ ਚਿੰਨ੍ਹ ਦਾ ਲਿਪੀਅੰਤਰਨ ਇਉਂ ਕੀਤਾ ਗਿਆ ਹੈ : ਕਨ੍ਾਈ kanai, kanhāī, kan[H]aa-ee; ਸਮ੍ਾਰਿ samār, samhār(i), sam[H]aar-ee ਆਦਿ। kh, D ਤੇ J ਵੱਲੋਂ ਘੜਿਆ ਉਚੰਤ ਅੱਖਰ <[H]> ਵਧੇਰੇ ਦਰੁਸਤ ਹੈ, ਹਾਲਾਂਕਿ ਪੈਰ (੍ ੍ਹ) ਨਾਲੋਂ ਇਸ ਦਾ ਭੇਦ ਰੱਖਣਾ ਜ਼ਰੂਰੀ ਹੈ।

ਉਪਰੋਕਤ ਤੋਂ ਸਾਡੇ ਸਾਹਮਣੇ ਸਾਰ ਰੂਪ ਵਿਚ ਜੋ ਵਸਤੂ-ਸਥਿਤੀ ਸਾਹਮਣੇ ਆਉਂਦੀ ਹੈ, ਉਸ ਨੂੰ ਹੇਠ ਲਿਖੇ ਅਨੁਸਾਰ ਇਉਂ ਪੇਸ਼ ਕੀਤਾ ਜਾ ਸਕਦਾ ਹੈ :

(੧) ਗੁਰਬਾਣੀ ਦੇ ਹੋਏ ਲਿਪੀਅੰਤਰਨਾਂ ਵਿਚ ਇਕਸਾਰਤਾ ਨਹੀਂ, ਇੱਥੋਂ ਤਕ ਕਿ ਇਕ ਲਿਪੀਅੰਤਰਨਕਾਰ ਖੁਦ ਆਪਣੇ ਵੱਲੋਂ ਨਿਰਧਾਰਿਤ ਕੀਤੇ ਨੇਮਾਂ/ਚਿੰਨ੍ਹਾਂ ਦਾ ਹੀ ਉਲੰਘਣ ਕਰਦਾ ਹੈ।

(੨) Khalsa, Darshan ਤੇ Jawa ਦਾ ਲਿਪੀਅੰਤਰਨ ਕਾਰਜ ਆਪਸ ਵਿਚ ਸੌ ਫੀਸਦੀ ਇੱਕੋ ਜਿਹਾ ਹੈ।

(੩) ਕੇਵਲ Doabia ਅੰਤਿਮ 'ੁ, ਿ' (ਔਂਕੜ ਤੇ ਸਿਹਾਰੀ) ਨੂੰ ਮਾਰਕ ਕਰਦੇ

ਹਨ, ਉਹ ਵੀ ਬਰੈਕਟਾਂ ਵਿਚ, ਬਾਕੀ ਕੋਈ ਵੀ ਲਿਪੀਅੰਤਰਨਕਾਰ ਇਨ੍ਹਾਂ ਨੂੰ ਮਾਰਕ ਨਹੀਂ ਕਰਦਾ, ਇਸ ਨੂੰ ਵੱਡੀ ਉਕਾਈ ਸਮਝਣਾ ਚਾਹੀਦਾ ਹੈ। ਧਿਆਨਯੋਗ ਹੈ ਕਿ ਅੰਤਿਮ ਲਗਾਂ (ੁ, ਿ) ਦੀ ਲਿਪੀਅੰਤਰਿਤ ਪਾਠਾਂ ਵਿਚ ਜੇ ਇਸੇ ਤਰ੍ਹਾਂ ਅਣਦੇਖੀ ਕੀਤੀ ਜਾਂਦੀ ਰਹੀ ਤਾਂ ਇਹ ਪਰੰਪਰਾ ਹੀ ਬਣ ਜਾਵੇਗੀ।

(੪) ਕਿਸੇ ਵੀ ਲਿਪੀਅੰਤਰਨਕਾਰ ਨੇ ਮੁਕਤਾ-ਅੰਤ ਨੂੰ ਸੁ੍ਰੰਤ ਮਾਰਕ ਨਹੀਂ ਕੀਤਾ, ਇਹ ਮਧਕਾਲੀ ਭਾਸ਼ਾਈ ਸੂਝ ਪ੍ਰਤੀ ਅਗਿਆਨ ਦਾ ਸੂਚਕ ਹੈ।

(੫) ਜੇਕਰ ਅਸੀਂ ਵਿਚਾਰਾਧੀਨ ਲਿਪੀਅੰਤਰਨਕਾਰਾਂ ਦੇ ਕੀਤੇ ਲਿਪੀਅੰਤਰਨਾਂ ਉਤੋਂ ਮੁੜ ਗੁਰਮੁਖੀ ਮੂਲ ਪ੍ਰਾਪਤ ਕਰਨਾ ਹੋਵੇ ਤਾਂ ਪ੍ਰਾਪਤ ਸਥਿਤੀ ਭਰੋਸੇਯੋਗ ਨਹੀਂ, ਜਿਵੇਂ: ਰਾਗ ਗਉੜੀ ਮਹਲਾ ੯: rāg gaurī mahalā nāvā̃[G] / ਰਾਗ ਗੌੜੀ/ਗਅਉੜੀ ਮਹਲਾ ਨਾਵਾਂ; Rāg(u) Gauri mahala 9[Do]/ਰਾਗ (ੁ/ਉ) ਗੌੜੀ ਮਹਲਾ ੯; raag ga-orhee mehlaa 9[kh,D,J]/ ਰਾਗ ਗ-ਉੜੀ ਮੈਹਲਾ ੯, ਆਦਿ ਸਥਿਤੀ ਪ੍ਰਾਪਤ ਹੋਵੇਗੀ।

(੬) ਗੁਰਮੁਖੀ ਤੋਂ ਅਣਜਾਣ ਵਿਅਕਤੀ ਇਨ੍ਹਾਂ ਹੋਏ ਲਿਪੀਅੰਤਰਨਾਂ ਅਧਾਰਿਤ ਉਕਾ ਹੀ ਸਹੀ ਪਾਠ/ਉਚਾਰਨ ਨਹੀਂ ਕਰ ਸਕਦਾ। ਸ਼ੁਧ ਪਾਠ ਲਈ ਇਕ-ਪ੍ਰਤੀ-ਇਕ (one to one correspondences) ਦਾ ਫਾਰਮੂਲਾ ਲਾਉਣਾ ਜ਼ਰੂਰੀ ਹੈ।

(੭) ਅਸੀਂ ਹਾਲੇ ਤਕ ਗੁਰਬਾਣੀ ਲਿਪੀਅੰਤਰਨ ਦੀ ਕੋਈ ਮਿਆਰੀ ਵਿਧੀ-ਵਿਉਂਤ ਨਹੀਂ ਬਣਾ ਸਕੇ; ਬਹੁਤੇ ਕੰਮ transcriptional ਹਨ; transliteration ਦੇ ਨਹੀਂ। ਗੁਰਬਾਣੀ, ਗੁਰਮੁਖੀ ਵਿਚ ਲਿਖਿਆ ਗਿਆ ਪਵਿੱਤਰ ਪਾਠ ਹੈ। ਇਥੇ ਅਖਰ ਉਤੇ ਹੀ ਲਿਪੀਅੰਤਰਨ ਦੀ ਉਸਾਰੀ ਕੀਤੀ ਜਾ ਸਕਦੀ ਹੈ, ਜਿਸ ਵਿਚ ਗੁਰਬਾਣੀ ਦੇ ਮੂਲ/text ਅਧਾਰਿਤ ਉਚਾਰਨ ਤੇ orthographic ਸਮਝ ਦੀ ਲੋੜ ਹੈ। ਲਿਪੀਅੰਤਰਨਕਾਰ ਨੂੰ ਗੁਰਬਾਣੀ ਦਾ ਚੰਗਾ/ਅਭਿਆਸੀ 'ਪਾਠੀ' ਹੋਣਾ ਨਿਹਾਇਤ ਜ਼ਰੂਰੀ ਹੈ, ਤਾਂ ਹੀ ਉਹ ਵਿਸ਼ੇ-ਵਿਸ਼ੇਸ਼ ਨਾਲ ਨਿਆਂ ਕਰ ਸਕਦਾ ਹੈ।

**ਅੰਤਿਕਾ :**

## ਵਰਤੀਆਂ ਗਈਆਂ ਲਿਖਤਾਂ ਅਤੇ ਸੰਖੇਪ


- Daljit Singh Jawa, *It is the Same Light: the enlightening wisdom of Sri Guru Granth Sahib,* 7 vols., Xlibris LLC, 2013. ਸੰਖੇਪ Jawa/J.
- Darshan Singh, Dr., *Guru Granth Sahib (Sentence by Sentence Gurmukhi Text, Roman Transliteration and*

*English Translation),* 5 vols., Sikh University Press, Belgium 2007. ਸੰਖੇਪ Darshan/D

- Harbans Singh Doabia, Guru Tegh Bahadar Ji *(Life History, Sacred Hymns & Teachings),* Doabia Foundation, Chandigarh, nd. ਸੰਖੇਪ Doabia/Do
- Harjeet Singh Gill, *The Language of the Adi Granth: Phonetic Transcription of the Entire Text,* LG Publishers Distributors, Delhi 2018. ਸੰਖੇਪ Gill
- Sant Singh Khalsa, *Sri Guru Granth Sahib,* 4 vols. (Gurbani-CD; online, www.adigranth.com). ਸੰਖੇਪ khalsa.

## ਸਹਾਇਕ ਸੂਚੀ

- *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਚਾਰ ਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
- ਗੁਰਬਾਣੀ ਪਾਠ ਸੰਥਿਆ: *A practical Guide to Gurbani Pronunciation &Punctuation,* 8 ., Sri Guru Granth ji Academy, Malesia, nd.
- Gopal Singh,Dr., *Classics of the East: Sri Guru Granth Sahib {English Version},* 4 vols.,Translated and Annotated, Gurdas Kapur & Sons, Delhi 1960.
- Gurbachan Singh Talib, Fauja Singh, ed., *Guru Tegh Bahadur : Martyr and Teacher,* Panjabi University, Patiala, 1996 (second; 1975 first), Part-II.
- Kartar Singh Duggal, *The Holy Granth: SRI GURU GRNATH SAHIB,* 5 vols. , Hemkunt, 2004.
- Suniti Kumar Chatterji, *Indo-Aryan and Hindi (Eight Lectures),* Gaur Chandra Sen, Ahmedabad, 1942.

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ : ਤੁਲਨਾਤਮਕ ਪਰਿਪੇਖ

*-ਸ. ਅਜੈਪਾਲ ਸਿੰਘ**

ਗਿਆਨੀ ਹਰਿਬੰਸ ਸਿੰਘ ਜੀ ਦੇ ਸਟੀਕ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ' ਵਿਚ 'ਤੁਲਨਾਤਮਕ ਅਧਿਐਨ' ਪੱਖ ਨੂੰ ਖਾਸ ਸਥਾਨ ਪ੍ਰਦਾਨ ਕੀਤਾ ਗਿਆ ਹੈ। ਗਿਆਨੀ ਜੀ ਨੇ ਸਟੀਕ ਵਿਚ 'ਤੁਲਨਾਤਮਕ' ਸ਼ਬਦ ਦੀ ਵਰਤੋਂ ਕੀਤੀ ਹੈ। ਅਲੱਗ-ਅਲੱਗ ਵਿਦਵਾਨਾਂ, ਸਟੀਕਾਂ ਦੇ ਵਿਚਾਰ ਇੱਕੋ ਥਾਂ 'ਤੇ ਮਿਲਣ ਨਾਲ ਪਾਠਕਾਂ ਨੂੰ ਬਹੁਤ ਜ਼ਿਆਦਾ ਲਾਭ ਪ੍ਰਾਪਤ ਹੋਇਆ ਹੈ ਤੇ ਜਿਸ ਨਾਲ ਉਹ ਖ਼ੁਦ ਸਹੀ ਜਾਂ ਗ਼ਲਤ ਦਾ ਫੈਸਲਾ ਕਰ ਸਕਦੇ ਹਨ। ਗਿਆਨੀ ਜੀ ਨੇ ਕਿਸੇ ਅਰਥ ਦੇ ਠੀਕ ਜਾਂ ਗ਼ਲਤ ਹੋਣ ਪਿੱਛੇ ਕਾਰਨ ਵੀ ਬਿਆਨੇ ਹਨ ਅਤੇ ਪ੍ਰਮੁੱਖ ਸਟੀਕਾਂ ਤੋਂ ਇਲਾਵਾ ਹੋਰ ਕਈ ਵਿਦਵਾਨਾਂ ਦੀਆਂ ਰਚਨਾਵਾਂ ਦੇ ਵਿਚਾਰ ਪੇਸ਼ ਕਰ ਕੇ ਤੁਲਨਾਤਮਕ ਅਧਿਐਨ ਦੇ ਖੇਤਰ ਦੀ ਖ਼ੂਬਸੂਰਤ ਵੰਨਗੀ ਨੂੰ ਪਾਠਕਾਂ ਦੇ ਦ੍ਰਿਸ਼ਟੀਗੋਚਰ ਕੀਤਾ ਹੈ। ਪੂਰੀ ਅਰਥ ਵਿਆਖਿਆ ਪਰੰਪਰਾ ਵਿੱਚੋਂ ਅਰਥ ਭੇਦ ਅਤੇ ਨਿਰਣੈ ਗਿਆਨੀ ਜੀ ਦੁਆਰਾ ਗੁਰਬਾਣੀ ਵਿਆਖਿਆ ਵਿਚ ਜੋੜਿਆ ਨਵਾਂ ਪੱਖ ਹੈ। ਜਿਸ ਵਿਚ ਗਿਆਨੀ ਜੀ ਨੇ ਕਿਸੇ ਪੰਕਤੀ ਜਾਂ ਪਦ ਪ੍ਰਤੀ ਪਾਏ ਜਾਂਦੇ ਭੇਦ ਨੂੰ ਅਲੱਗ-ਅਲੱਗ ਵਿਦਵਾਨਾਂ ਦੇ ਵਿਚਾਰਾਂ ਰਾਹੀਂ ਪ੍ਰਗਟਾਇਆ ਹੈ। ਇਹ ਇਕ ਮਹੱਤਵਪੂਰਨ ਪੱਖ ਹੈ ਜਿਸ ਦੁਆਰਾ ਗਿਆਨੀ ਜੀ ਵੱਲੋਂ ਨਵੀਂ ਪਰੰਪਰਾ ਦਾ ਵਿਕਾਸ ਹੋਇਆ ਹੈ। ਗਿਆਨੀ ਜੀ ਨੇ ਲੱਗਭਗ ਸਮੂਹ ਟੀਕਾਕਾਰਾਂ ਦੇ ਅਰਥ ਭੇਦਾਂ ਨੂੰ ਇਸ ਪੱਖ ਅਧੀਨ ਪੇਸ਼ ਕਰ ਕੇ ਬੜੀ ਸਾਰਥਕਤਾ ਨਾਲ ਉਸ ਵਿੱਚੋਂ ਤੱਤ ਜਾਂ ਭੇਦ ਦੱਸਿਆ ਹੈ। ਇਸੇ ਲਈ ਇਹ ਖਿਆਲ ਪ੍ਰਚਲਿਤ ਹੈ ਕਿ ਉਨ੍ਹਾਂ ਦੇ ਸਟੀਕ ਉਪਰੰਤ ਹੋਰ ਕਿਸੇ ਸਟੀਕ ਨੂੰ ਪੜ੍ਹਨ ਦੀ ਲੋੜ ਨਹੀਂ ਭਾਸਦੀ। ਗਿਆਨੀ ਜੀ ਨੇ ਗੁਰਬਾਣੀ ਵਿਆਖਿਆ ਲਈ ਪਹਿਲੀ ਵਾਰ ਤੁਲਨਾਤਮਕ ਵਿਧੀ ਦੀ ਵਰਤੋਂ ਕੀਤੀ ਹੈ। ਉਨ੍ਹਾਂ ਨੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਗੁਰਬਾਣੀ ਦੀ ਵਿਆਖਿਆਕਾਰੀ ਦੇ ਅਰਥ ਭੇਦਾਂ ਨੂੰ ਦੱਸ ਕੇ ਉਨ੍ਹਾਂ ਨੂੰ ਨਿਰਣਾਤਮਕ ਵਿਧੀ ਰਾਹੀਂ ਸਪੱਸ਼ਟ ਕੀਤਾ ਹੈ। ਇਸ ਲੇਖ ਵਿਚ ਗਿਆਨੀ ਜੀ ਦੇ ਸਟੀਕ ਵਿੱਚੋਂ ਤੁਲਨਾਤਮਕ ਅਧਿਐਨ ਦੀਆਂ ਕੁਝ ਵਿਸ਼ੇਸ਼ ਵੰਨਗੀਆਂ ਨੂੰ ਦਰਜ ਕੀਤਾ ਗਿਆ ਹੈ। ਜਿਨ੍ਹਾਂ ਵਿਦਵਾਨਾਂ ਜਾਂ ਸਟੀਕਾਂ ਦੇ ਅਰਥਾਂ/ਵਿਚਾਰਾਂ ਨੂੰ ਤੁਲਨਾਤਮਕ ਪੱਖ ਅਧੀਨ ਗਿਆਨੀ ਜੀ ਨੇ ਸ਼ਾਮਲ ਕੀਤਾ ਹੈ, ਉਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ :-

**ਅਸਿਸਟੈਂਟ ਪ੍ਰੋਫ਼ੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਅਕਾਲ ਯੂਨੀਵਰਸਿਟੀ, ਤਲਵੰਡੀ ਸਾਬੋ, ਬਠਿੰਡਾ। ਮੋ. +੯੧੯੪੧੭੧੬੪੦੦੫*

੧. ਦਰਪਣ
੨. ਸੰਪਰਦਾਈ ਸਟੀਕ
੩. ਸੰਥਿਆ ਪੋਥੀਆਂ
੪. ਫਰੀਦਕੋਟੀ ਸਟੀਕ
੫. ਮਹਾਨ ਕੋਸ਼
੬. ਲਗਾਂ ਮਾਤਰਾ ਦੀ ਵਿਲੱਖਣਤਾ
੭. ਸਿਧਾਂਤਕ ਸਟੀਕ
੮. ਮਰਮ ਬੋਧਨੀ ਸਟੀਕ
੯. ਕਠਨ ਪਾਠਾਂ ਦੀ ਕੁੰਜੀ
੧੦. ਆਤਮ ਦਰਸ਼ਨ
੧੧. ਸ਼ਬਦਾਰਥ
੧੨. ਪ੍ਰਿਯਾ ਕ੍ਰਿਤ ਭਾਈ ਸ਼ਾਮ ਸਿੰਘ
੧੩. ਨਿਹਾਲ ਸਿੰਘ ਸੂਰੀ
੧੪. ਸੰਤ ਕਰਤਾਰ ਸਿੰਘ ਕਮਾਲੀਏ ਵਾਲੇ
੧੫. ਜੋਗਿੰਦਰ ਸਿੰਘ ਤਲਵਾੜਾ
੧੬. ਪ੍ਰਿਯਾਯਿ ਕ੍ਰਿਤ ਸੰਤ ਸੁਤੇ ਪ੍ਰਕਾਸ਼
੧੭. ਕੋਸ਼ੀ ਸੋਢੀ ਤੇਜਾ ਸਿੰਘ
੧੮. ਸ਼ਬਦਾਰਥ ਪੰ. ਨਰੈਣ ਸਿੰਘ ਗਯਾਨੀ
੧੯. ਸੰਗਤ ਸਿੰਘ ਕਮਾਲੀਏ
੨੦. ਗਿ. ਬਿਸ਼ਨ ਸਿੰਘ
੨੧. ਸੰਤ ਸੰਪੂਰਣ ਸਿੰਘ
੨੨. ਡਾ. ਤਾਰਨ ਸਿੰਘ

ਇੱਥੇ ਅਸੀਂ ਉਦਾਹਰਨ ਦੇ ਤੌਰ 'ਤੇ ਗਿਆਨੀ ਜੀ ਵੱਲੋਂ ਪ੍ਰਸਤੁਤ ਤੁਲਨਾਤਮਕ ਅਧਿਐਨ ਦੀਆਂ ਕੁਝ ਵੰਨਗੀਆਂ ਨੂੰ ਵਿਚਾਰਦੇ ਹਾਂ, ਜਿਵੇਂ : *ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥ ਜੈਸੇ ਮੈਲੁ ਨ ਲਾਗੈ ਜਲਾ॥* ਵਾਲੇ ਸ਼ਬਦ ਦੇ ਤੁਲਨਾਤਮਕ ਅਰਥ ਭੇਦ ਸੰਬੰਧੀ ਨਿਰਣੈ ਦੀ ਉਦਾਹਰਨ :

੧) "ਬ੍ਰਹਮ ਗਿਆਨੀ ਨਿਰਮਲ ਸੇ ਭੀ ਨਿਰਮਲ ਹੈ, ਜੈਸਾ (ਜਲਾ) ਜਲ ਕੋ ਕੋਈ ਮੈਲ ਨਹੀ ਲਾਗਤੀ ਭਾਵ ਸੇ ਤੈਸੇ (ਵਹੁ) ਵਿਕਾਰੋਂ ਰੂਪੀ ਮੈਲ ਸੇ ਸੁਧ ਰਹਿਤਾ ਹੈ।" (ਫਰੀਦਕੋਟੀ ਸਟੀਕ)

੨) ਜਲਾ-ਜਾਲਾ, ਅਗਨਿ ਦੀ ਲਾਟ 'ਜੈਸੇ ਮੈਲੁ ਨ ਲਾਗੈ ਜਲਾ'। (ਮਹਾਨ ਕੋਸ਼)

੩) ਪੰਡਿਤ ਨਰੈਣ ਸਿੰਘ ਨੇ 'ਅੱਗ' ਤੇ 'ਪਾਣੀ' ਦੋਵੇਂ ਅਰਥ ਕੀਤੇ ਹਨ ਪਰ ਅੱਗ

ਵਾਲੇ ਅਰਥ ਠੀਕ ਮੰਨੇ ਹਨ ਅਤੇ ਇਸ ਬਾਰੇ ਹੇਠ ਲਿਖਿਆ ਫੁੱਟ ਨੋਟ ਦਿੱਤਾ ਹੈ :

ਜਲ ਦਾ ਅਰਥ ਪਾਣੀ ਕਰਦੇ ਹਨ, ਪਰ ਵਿਚਾਰਕੇ ਡਿਠਾ ਜਾਏ ਤਾਂ ਪਾਣੀ ਨੂੰ ਮੈਲ ਲੱਗਦੀ ਹੈ। ਧੋਬੀ ਦੇ ਕੱਪੜਿਆਂ ਦੀ ਮੈਲ ਗ੍ਰਹਿਣ ਕਰਕੇ 'ਰਜ਼ਕ ਘਾਟ ਇਸ਼ਨਾਨ' ਪਾਪ ਰੂਪ ਕਿਹਾ ਹੈ। . . .ਪ੍ਰਤੱਖ-ਮਿੱਟੀ ਆਦਿਕ ਘੋਲੀ ਜਾਏ ਤਾਂ ਪਾਣੀ ਮੈਲਾ ਹੋ ਜਾਂਦਾ ਹੈ ਪਰ 'ਅੱਗ' ਨੂੰ ਕਿਸੇ ਭੀ ਅੰਸ਼ ਵਿਚ ਮੈਲਾ ਨਹੀਂ ਕਿਹਾ ਜਾਂਦਾ। ਸੋ ਵੱਡੀ ਸੁੱਚਤਾ ਕਰਨ ਵਾਲਾ ਕਰਮ-ਕਾਂਡੀ ਹੈ, ਉਹ ਮਸਾਣ ਤੱਕ ਦੀ ਅੱਗ ਨੂੰ ਅੰਗੀਕਾਰ ਕਰ ਲੈਂਦਾ ਹੈ, ਪਰ ਮਸਾਣ ਦੇ ਖੂਹ ਦਾ ਪਾਣੀ ਗ੍ਰਹਿਣ ਨਹੀਂ ਕਰਦਾ, ਇਸ ਲਈ ਪਾਣੀ ਨੂੰ ਮੈਲ ਹੈ ਪਰ ਅੱਗ ਨੂੰ ਨਹੀਂ ਅਤੇ ਇਹ ਜਲਾ ਪਦ ਜਲ ਤੋਂ ਨਹੀਂ ਬਣਿਆ, ਇਸ ਦਾ ਸ਼ੁੱਧ ਰੂਪ ਜ਼ਲ= ਅੱਗ ਹੈ।

੪) ਜਿਵੇਂ ਪਾਣੀ ਨੂੰ ਕਦੇ ਮੈਲ ਨਹੀਂ ਰਹਿ ਸਕਦੀ {ਬੁਖਾਰਾਤ (ਭਾਫ) ਆਦਿਕ ਬਣ ਕੇ ਮੁੜ ਸਾਫ ਦਾ ਸਾਫ} ਤਿਵੇਂ ਹੀ ਬ੍ਰਹਮ ਗਿਆਨੀ ਮਨੁੱਖ (ਵਿਕਾਰਾਂ ਦੀ ਮੈਲ ਤੋਂ ਸਦਾ ਬਚਿਆ ਰਹਿ ਕੇ) ਮਹਾਂ-ਨਿਰਮਲ ਹੈ। (ਦਰਪਣ)

ਨਿਰਣੈ : 'ਜਲਾ' ਪਦ 'ਜਲ' ਦਾ ਸੂਚਕ ਹੈ ਜਿਸ ਦਾ ਅਰਥ ਪਾਣੀ ਹੈ। ਇਸ ਦਾ ਅਰਥ ਅਗਨੀ ਦੀ ਲਾਟ ਕਰਨਾ ਠੀਕ ਨਹੀਂ ਜਾਪਦਾ। ਭਗਤ ਕਬੀਰ ਜੀ ਨੇ ਤਾਂ ਅਗਨੀ ਤੇ ਪਾਣੀ ਦੋਹਾਂ ਨੂੰ ਜੂਠਾ ਦਰਸਾਇਆ ਹੈ। ਦੋਵੇਂ ਹੀ ਨਿਰਮਲ ਨਹੀਂ ਹਨ।"[੧]

ਗਿਆਨੀ ਜੀ ਨੇ ਸਟੀਕ ਵਿਚ ਅਰਥ ਭੇਦ ਨਿਰਣੈ ਸਿਰਲੇਖ ਅਧੀਨ ਤੁਲਨਾ ਅਧੀਨ ਅਲੱਗ-ਅਲੱਗ ਟੀਕਾਕਾਰਾਂ ਦੇ ਵਿਚਾਰਾਂ ਨੂੰ ਪ੍ਰਸਤੁਤ ਕੀਤਾ ਹੈ, ਜਿੱਥੇ ਕਿਤੇ ਅਰਥ ਵਿਚਾਰ ਗੁਰਬਾਣੀ ਅਨੁਸਾਰ ਹੈ ਉੱਥੇ ਉਸ ਦੀ ਪ੍ਰੋੜ੍ਹਤਾ ਕੀਤੀ ਹੈ ਪਰੰਤੂ ਅਗਰ ਅਰਥ ਗੁਰਬਾਣੀ ਅਨੁਸਾਰ ਨਹੀਂ ਭਾਸਦੇ ਤਾਂ ਉਸ ਨੂੰ ਨਿਰਣਾਮਈ ਬਿਰਤੀ ਨਾਲ ਰੱਦ ਵੀ ਕੀਤਾ ਹੈ।

ਜਿਵੇਂ ਉਪਰੋਕਤ ਪੰਕਤੀ ਵਿਚ ਗਿਆਨੀ ਜੀ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥਾਂ ਨਾਲ ਅਸਹਿਮਤੀ ਜਤਾਉਂਦੇ ਆਪਣੇ ਵਿਚਾਰ ਪ੍ਰਗਟ ਕਰਦੇ ਹਨ।

*(ੳ) ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩)*

ਇਸ ਪੰਕਤੀ ਦੀ ਹੇਠ ਲਿਖੇ ਕਈ ਅਰਥ ਕੀਤੇ ਜਾਂਦੇ ਹਨ :

੧. ਆਖ ਆਖ, ਬਾਰ ਬਾਰ ਮਨ ਕੋ ਉਪਦੇਸ਼ ਕਰ ਕਰ ਵਾਵਣਾ, ਉਚਾਰਨ ਕਰਾਈਦਾ ਹੈ। ਐ ਉਪਦੇਸ਼ ਸਨ ਜਿਉ ਜਿਉ ਜਾਪੈ, ਜੈਸੇ ਜੈਸੇ ਨਾਮ ਜਪਨਾ ਮਨ ਕੋ ਭਲਾ ਭਾਸੇ। (ਪੰ. ਤਾਰਾ ਸਿੰਘ ਨਿਰੋਤਮ)

੨. ਜਿਸ ਤਰ੍ਹਾਂ ਮਨ (ਹਰੀ ਕੀਰਤਨ ਵਿਚ) ਵਜਾਇਆ ਜਾ ਸਕੇ (ਉਸ ਉਸ ਤਰ੍ਹਾਂ ਹਰੀ ਜਸ) ਉਚਾਰਨ ਕਰ ਕੇ ਇਸ ਮਨ ਨੂੰ ਹੀ ਮਾਨੋ ਵਾਜਾ ਬਣਾ ਕੇ) ਵਜਾਇਦਾ ਹੈ। (ਭਾਈ ਵੀਰ ਸਿੰਘ)

੩. ਜਿਉ ਜਿਉ ਕਿਸੀ ਜੀਵ ਨੂੰ (ਪ੍ਰਭੂ ਦੇ ਗੁਣ) ਬੋਲਣ ਦੀ ਸਮਝ ਪੈਂਦੀ ਹੈ ਤਿਉਂ ਤਿਉਂ ਇਹ ਸਮਝ ਵੀ ਆਉਂਦੀ ਹੈ ਕਿ ਉਸਦੇ ਗੁਣ ਬਿਆਨ ਕਰਕੇ ਮਨ ਨੂੰ ਵਾਵਣਾ ਹੀ ਹੈ। (ਪ੍ਰੋ. ਸਾਹਿਬ ਸਿੰਘ)

੪. ਕਰਤਾਰ ਦਾ ਯਸੁ ਮੁੱਖੋਂ ਗਾ ਕੇ ਮਨ ਰੂਪ ਵਾਜਾ ਉਸਦੇ ਨਾਲ ਵਜਾਉਣਾ। (ਮਹਾਨ ਕੋਸ਼)

(ਗਿਆਨੀ ਜੀ ਅਨੁਸਾਰ) ਉਪਰੋਕਤ ਨੰਬਰ ੩ ਵਾਲੇ ਅਰਥ ਆਪਣੀ ਕਿਸਮ ਦੇ ਹੀ ਹਨ ਹੋਰ ਕਿਸੇ ਵਿਦਵਾਨ ਨੇ ਅਜਿਹੀ ਸ਼ਬਦਾਵਲੀ ਨਹੀਂ ਵਰਤੀ। ਵਾਇ, ਵਾਵਹਿ, ਵਾਵਣਾ, ਵਾਵਣਹਾਰੇ ਆਦਿ ਸਾਰੇ ਸ਼ਬਦ ਗਾਉਣ-ਵਜਾਉਣ ਨਾਲ ਹੀ ਸੰਬੰਧ ਰੱਖਦੇ ਹਨ। ਜੇ ਆਖ-ਆਖ ਕੇ ਮਨ ਨੂੰ ਖਪਾਉਣਾ ਹੀ ਹੈ ਤਾਂ ਦੂਜੇ ਅਰਥਾਂ ਵਿਚ ਗੁਣ ਗਾਉਣ ਦੀ ਕੋਈ ਲੋੜ ਹੀ ਨਹੀਂ ਰਹਿੰਦੀ। ਅਮਲੀ ਤੌਰ 'ਤੇ ਗੁਣ ਗਾਉਣ ਨਾਲ ਸਾਰੇ ਝੱਗੜੇ-ਝੇੜੇ ਮੁੱਕ ਜਾਂਦੇ ਹਨ ਤੇ ਹਿਰਦੇ ਅੰਦਰ ਅਗੰਮੀ ਖੇੜਾ ਆਉਂਦਾ ਹੈ। ਸੋ ਇੱਥੇ 'ਵਾਵਣਾ' ਪਦ ਦੇ ਅਰਥ 'ਉਚਾਰਨ ਕਰਨਾ, ਗਾਉਣਾ' ਹਨ। 'ਖਪਾਉਣਾਂ' ਜਾਂ 'ਗਵਾਉਣਾ' ਨਹੀਂ ਹੋ ਸਕਦੇ।"[2]

*ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ॥*
*ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

ਇਸ ਪੰਕਤੀ ਵਿਚ ਆਏ 'ਧਾਤੁ' ਪਦ ਬਾਰੇ ਪੰ. ਤਾਰਾ ਸਿੰਘ ਨਿਰੋਤਮ, ਫਰੀਦਕੋਟ ਸਟੀਕ, ਭਾਈ ਵੀਰ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਜੀ ਦੇ ਵਿਚਾਰ ਪੇਸ਼ ਕਰਨ ਤੋਂ ਬਾਅਦ ਗਿਆਨੀ ਜੀ ਇਸ ਪਦ ਨਾਲ ਸੰਬੰਧਿਤ ਗੁਰੂ ਨਾਨਕ ਪਾਤਸ਼ਾਹ ਜੀ ਦੀਆਂ ੯ ਪੰਕਤੀਆਂ, ਸ੍ਰੀ ਗੁਰੂ ਅਮਰਦਾਸ ਜੀ ਦੀਆਂ ੬, ਸ੍ਰੀ ਗੁਰੂ ਰਾਮਦਾਸ ਜੀ ਦੀਆਂ ੨, ਭਗਤ ਕਬੀਰ ਜੀ ਦੀਆਂ ੩ ਪੰਕਤੀਆਂ ਤੋਂ ਇਲਾਵਾ ੧ ਪੰਕਤੀ 'ਸਲੋਕ ਮਰਦਾਨਾ ੧' ਵਿੱਚੋਂ ਦੇ ਕੇ 'ਧਾਤ' ਪਦ ਦੇ ਵੱਖਰੇ-ਵੱਖਰੇ ਅਰਥ ਦੱਸਦੇ ਹਨ ਪਰੰਤੂ ਉਪਰੋਕਤ ਸ਼ਬਦ ਨਾਲ ਵਿਚ ਵਰਤੇ 'ਧਾਤ' ਪਦ ਬਾਰੇ ਲਿਖਦੇ ਹਨ, "ਵਿਚਾਰ ਅਧੀਨ ਪੰਕਤੀ ਵਿਚ ਵਿਸ਼ਾ 'ਬਿਰਹਾ' (ਪ੍ਰੇਮ) ਦਾ ਹੈ। ਇਸ ਲਈ ਇੱਥੇ 'ਧਾਤੁ' ਦੇ ਅਰਥ 'ਚਲਾਇਮਾਨ', 'ਧਾਉਣਵਾਲਾ', 'ਨਾਸ਼ਵੰਤ' ਹੀ ਠੀਕ ਫੱਬਦੇ ਹਨ ਕਿਉਂਕਿ ਨਾਲ ਦੀ ਪੰਕਤੀ ਵਿਚ *'ਇਹੁ ਮਨੁ ਮਾਇਆ ਮੋਹਿਆ ਵੇਖਣ ਸੁਨਣ ਨਾ ਹੋਇ'* ਆ ਗਿਆ ਹੈ। ਇਸ ਲਈ ਇੱਥੇ 'ਧਾਤੁ' ਦੇ ਅਰਥ 'ਮਾਇਆ' ਕਰਨੇ ਠੀਕ ਨਹੀਂ ਢੁੱਕਦੇ। 'ਹੋਰ ਬਿਰਹਾ' ਤੋਂ ਭਾਵ ਹੈ ਵਾਹਿਗੁਰੂ ਨੂੰ ਛੱਡ ਕੇ ਹੋਰ ਪਿਆਰ ਕਰਨਾ ਸਭ ਭਰਮਾਉਣ ਵਾਲਾ ਹੈ : ਕਿਉਂਕਿ ਉਸ ਨਾਲ ਮਨ ਦੀ ਸਥਿਰਤਾ ਜਾਂ ਟਿਕਾਉ ਨਹੀਂ ਰਹਿੰਦਾ। ਸਥਿਰਤਾ ਦਾ ਮਾਰਗ 'ਲਿਵ' ਹੈ, 'ਧਾਤੁ' ਨਹੀਂ। 'ਧਾਤੁ' ਦੇ ਤੱਤੇ ਨੂੰ ਮੂਲਿਕ ਔਂਕੜ ਹੈ। ਜੇ ਇਸ ਦੇ ਅੱਗੇ ਸੰਬੰਧਕੀ ਪਦ ਆਵੇ ਤਾਂ ਵੀ ਔਂਕੜ ਇਸੇ ਤਰ੍ਹਾਂ ਰਹਿੰਦਾ ਹੈ, ਲਹਿੰਦਾ ਨਹੀਂ।"[3]

ਗਿਆਨੀ ਹਰਿਬੰਸ ਸਿੰਘ ਜੀ ਨਿਰਣੈ ਦੌਰਾਨ ਪੁਰਾਣੇ ਟੀਕਿਆਂ ਵਿਚ ਹੋਈਆਂ ਸਿਰਫ ਉਕਾਈਆਂ ਨੂੰ ਹੀ ਪਾਠਕਾਂ ਦੇ ਧਿਆਨ ਗੋਚਰਾਂ ਨਹੀਂ ਕਰਦੇ ਬਲਕਿ ਜੋ ਅਰਥ ਗੁਰਬਾਣੀ ਲਗਾਮਾਤਰਾਂ ਵਿਆਕਰਣ ਅਤੇ ਸਿਧਾਂਤ ਦੇ ਅਨੁਕੂਲ ਹੋਣ, ਉਸ ਦੀ ਪ੍ਰੋੜਤਾ ਵੀ ਕਰਦੇ ਹਨ। ਜਿਵੇਂ :

*ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ*
*ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫)*

ਇਸ ਪੰਕਤੀ ਲਈ ਗਿਆਨੀ ਜੀ ਨੇ ਅਰਥ ਭੇਦ ਤੇ ਨਿਰਣੈ ਵਿਚ ਫਰੀਦਕੋਟੀ ਸਟੀਕ, ਸੰਪਰਦਾਈ ਸਟੀਕ, ਦਰਪਣ ਅਤੇ ਸੰਪਰਦਾਈ ਪੋਥੀਆਂ ਦੀ ਉਦਾਹਰਣ ਲਈ ਹੈ ਪਰੰਤੂ ਇਨ੍ਹਾਂ ਵਿਚੋਂ ਪ੍ਰੋ. ਸਾਹਿਬ ਸਿੰਘ ਜੀ ਵੱਲੋਂ ਕੀਤੇ ਅਰਥਾਂ ਨੂੰ ਵਿਆਕਰਣ ਆਧਾਰਿਤ ਦੱਸ ਕੇ ਉਸ ਦੀ ਪ੍ਰੋੜਤਾ ਕੀਤੀ ਹੈ।[੪]

*ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ॥*
*ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੮)*

ਉਪਰੋਕਤ ਸ਼ਬਦ ਵਿਚ ਆਏ 'ਮੋਹਨ' ਪਦ ਪ੍ਰਤੀ ਟੀਕਾਕਾਰਾਂ ਵਿਚ ਭੇਦ ਪਾਇਆ ਜਾਂਦਾ ਹੈ। ਕੁਝ ਵਿਦਵਾਨ ਮੋਹਨ ਦਾ ਸੰਬੰਧ ਜਾਂ ਅਰਥ ਪਰਮਾਤਮਾ ਦੱਸਦੇ ਹਨ ਜਦਕਿ ਕੁਝ ਇਕ ਮੋਹਨ ਤੋਂ ਭਾਵ 'ਬਾਬਾ ਮੋਹਨ' ਤੋਂ ਲੈਂਦੇ ਹਨ। ਇੱਥੇ ਗਿਆਨੀ ਜੀ ਨਿਰਣਾਮਈ ਬੁੱਧੀ ਦੁਆਰਾ ਉਪਰੋਕਤ ਸ਼ਬਦ ਦਾ ਸੰਬੰਧ ਪਰਮਾਤਮਾ ਕਰਦੇ ਹੋਏ ਭਾਈ ਵੀਰ ਸਿੰਘ ਦੇ ਅਰਥਾਂ ਦੀ ਪ੍ਰੋੜਤਾ ਕਰਦੇ ਹੋਏ ਰਤਨ ਸਿੰਘ ਜੱਗੀ ਦੇ ਉਸ ਮਤ ਦਾ ਖੰਡਨ ਕਰਦੇ ਹਨ ਜਿਸ ਵਿਚ ਉਹ 'ਮੋਹਨ' ਪਦ ਦਾ ਸੰਬੰਧ ਬਾਬੇ ਮੋਹਨ ਨਾਲ ਜੋੜਦੇ ਹਨ।[੫]

*ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੮)*

ਇਸ ਪੰਕਤੀ ਵਿਚ ਗਿਆਨੀ ਹਰਿਬੰਸ ਸਿੰਘ ਜੀ ਨੇ ਪ੍ਰੋ. ਸਾਹਿਬ ਅਤੇ ਭਾਈ ਵੀਰ ਸਿੰਘ ਜੀ ਦੇ ਅਰਥਾਂ ਨੂੰ ਪੇਸ਼ ਕੀਤਾ ਹੈ। ਗਿਆਨੀ ਜੀ ਇਸ ਸ਼ਬਦ ਲਈ ਭਾਈ ਵੀਰ ਸਿੰਘ ਜੀ ਵੱਲੋਂ ਕੀਤੀ ਵਿਆਖਿਆ ਬਾਰੇ ਲਿਖਦੇ ਹਨ "ਸੰਥਯਾ ਪੋਥੀ ਦੇ ਕਰਤਾ ਭਾਈ ਵੀਰ ਸਿੰਘ ਜੀ ਨੇ ਇਸ ਸ਼ਬਦ ਦੀ ਵਿਆਖਿਆ ਵਿਚ ਜੋ ਕਮਾਲ ਦਾ ਨੁਕਤਾ ਦਿੱਤਾ ਹੈ ਉਸ ਨਾਲ 'ਛੋਡੀ ਦੁਨੀਆ' ਦੇ ਅਰਥਾਂ ਦੀ ਰੂਪ ਰੇਖਾ ਹੀ ਬਦਲ ਜਾਂਦੀ ਹੈ।"[੬]

*ਸਦਾ ਸੰਗੀ ਹਰਿ ਰੰਗ ਗੋਪਾਲਾ ॥*
*ਊਚ ਨੀਚ ਕਰੇ ਪ੍ਰਤਿਪਾਲਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੯)*

ਉਪਰੋਕਤ ਪੰਕਤੀ ਵਿਚ ਭਾਈ ਵੀਰ ਸਿੰਘ ਜੀ ਵੱਲੋਂ ਹਰਿ ਰੰਗ ਦੇ ਅਰਥ 'ਹਰ ਹਾਲ ਵਿਚ ਕਰਨ ਨਾਲ ਗਿਆਨੀ ਜੀ ਸਹਿਮਤ ਨਹੀਂ, ਉਨ੍ਹਾਂ ਦੇ ਵਿਚਾਰ ਅਨੁਸਾਰ ਗੁਰਬਾਣੀ ਵਿਚ "ਹਰਿ ਪਦ ਵਾਹਿਗੁਰੂ ਪਰਮਾਤਮਾ ਤੋਂ ਇਲਾਵਾ ਕੋਈ ਹੋਰ ਅਰਥ

ਨਹੀਂ ਪ੍ਰਗਟਾਉਂਦਾ। ਨਾਲ ਹੀ ਵਿਆਕਰਣ 'ਤੇ ਆਧਾਰਿਤ ਕਰਕੇ ਦੱਸਦੇ ਹਨ ਕਿ ਅਗਰ 'ਹਰਿ' ਸ਼ਬਦ ਦੇ ਰਾਰੇ ਨੂੰ ਸਿਹਾਰੀ ਨਾ ਲੱਗੀ ਹੁੰਦੀ ਤਾਂ ਭਾਈ ਵੀਰ ਸਿੰਘ ਜੀ ਦੇ ਅਰਥ ਠੀਕ ਸਮਝੇ ਜਾ ਸਕਦੇ ਸਨ।[੭]

*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਉਪਰੋਕਤ ਪੰਕਤੀ ਵਿਚ ਵਰਤੇ ਪਦ 'ਕਰਮਿ' ਦੇ ਭੇਦਾਂ ਨੂੰ ਖੋਲਦੇ ਹੋਏ ਗਿਆਨੀ ਜੀ ਬਾਕੀ ਟੀਕਾਕਾਰਾਂ ਨਾਲ ਤੁਲਨਾ ਉਪਰੰਤ ਨਿਰਣਾਮਈ ਬਿਰਤੀ ਨਾਲ ਬੜੀ ਸੋਹਣੀ ਵਿਆਖਿਆ ਪਾਠਕਾਂ ਲਈ ਦ੍ਰਿਸ਼ਟੀਗੋਚਰ ਕਰਦੇ ਹਨ।

"ਇੱਥੇ 'ਕਰਮ' ਪਦ ਸੰਸਕ੍ਰਿਤ ਭਾਸ਼ਾ ਵਾਲਾ ਨਹੀਂ ਜਿਸਦੇ ਅਰਥ 'ਕੰਮ' ਹਨ। ਕਰਮਾਂ ਕਰਕੇ ਤਾਂ ਵਿਛੜੇ ਹਾਂ ਫਿਰ 'ਕਰਮ ਮਿਲਾਵਣਹਾਰ' ਕਿਵੇਂ ਹੋ ਸਕਦੇ ਹਨ? ਗੁਰਮਤਿ ਮੰਡਲ ਵਿਚ ਕਰਮ ਨਾਲੋਂ ਵਾਹਿਗੁਰੂ ਜੀ ਦੀ ਕਿਰਪਾ ਪਰਧਾਨ ਹੈ। ਫਾਰਸੀ ਤੇ ਅਰਬੀ ਭਾਸ਼ਾ ਵਿਚ 'ਕਰਮ' ਦੇ ਅਰਥ 'ਬਖਸ਼ਿਸ਼' ਹਨ। ਜਿਵੇਂ ਗੁਰਵਾਕ ਹੈ 'ਜਿਨ ਕਉ ਨਦਰਿ ਕਰਮੁ ਤਿਨ ਕਾਰ'। ਜੀਵਨ ਵਿਚ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਕਿਸੇ ਪ੍ਰਧਾਨ ਕਰਮ ਦਾ ਫਲ ਹੋ ਜਾਵੇ ਤਾਂ ਕੋਈ ਅਚੰਭੇ ਵਾਲੀ ਗੱਲ ਨਹੀਂ ਪਰ ਰੱਬੀ ਮਿਲਾਪ ਕਰਮਾਂ ਦੇ ਜ਼ੋਰ ਨਾਲ ਨਹੀਂ ਹੋ ਸਕਦਾ, ਇਹ ਬਖਸ਼ਿਸ਼ ਦਾ ਸੌਦਾ ਹੈ। ਬੇਸ਼ੱਕ ਕਿਸੇ ਦਾ ਮਨ ਹਰੀ ਮਿਲਣ ਲਈ ਪਿਆ ਤਰਸੇ ਪਰ ਆਪਣੇ ਆਪ ਕੋਈ ਕੀ ਕਰ ਸਕਦਾ ਹੈ? ਕੁੱਝ ਵੀ ਨਹੀਂ। ਹਾਂ, ਵਾਹਿਗੁਰੂ ਜੀ ਦੀ ਬਖਸ਼ਿਸ਼ ਦਾ ਪਾਤਰ ਬਣਨ ਲਈ ਸ੍ਰੇਸ਼ਟ ਕਰਮ ਕਰਨੇ, ਗੁਰੂ ਦੇ ਦੱਸੇ ਹੋਏ ਸ੍ਰੇਸ਼ਟ ਕਰਮ ਕਮਾਉਣੇ ਜ਼ਰੂਰੀ ਹਨ। ਪਰ ਨਿਰੇ ਫੋਕਟ ਕਰਮ ਰੱਬੀ ਮਿਲਾਪ ਦਾ ਵਸੀਲਾ ਨਹੀਂ ਬਣ ਸਕਦੇ। ਮਨੁੱਖ ਨੇ ਕਰਮ ਕਰਨੇ ਹਨ ਪਰ ਉਨ੍ਹਾਂ ਦਾ ਮਾਣ ਨਹੀਂ ਕਰਨਾ, ਉਸ ਪ੍ਰਭੂ ਦੀ ਕਿਰਪਾ ਦਾ ਜਾਚਕ ਬਣਨਾ ਹੈ। ਮਿਲਣ ਵਿਚ ਨਿਰੀ ਆਪਣੀ ਮਰਜ਼ੀ ਨਹੀਂ ਚਲਦੀ, ਮਿਲਾਪ ਮਿਲਣ ਦੀ ਇੱਛਾ 'ਤੇ ਨਿਰਭਰ ਕਰਦਾ ਹੈ। ਇਸੇ ਲਈ ਗੁਰਮਤਿ ਵਿਚ ਪ੍ਰਭੂ ਅੱਗੇ ਬੇਨਤੀ ਕਰਨ ਦੀ ਇਉਂ ਜਾਚ ਸਿਖਾਈ ਹੈ : *ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ॥ ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ॥*'[੮]

*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੬)*

ਸੰਬੰਧਿਤ ਪੰਕਤੀ ਵਿਚ ਸੰਪਰਦਾਈ ਪੋਥੀਆਂ ਅਤੇ ਦਰਪਣ ਦੇ ਹਵਾਲੇ ਅਨੁਸਾਰ 'ਦਰੀਆਵਾਂ' ਦੇ ਅਰਥ 'ਸਤਿਸੰਗ' ਅਤੇ 'ਗੁਰਮੁਖ' ਦੱਸੇ ਗਏ ਹਨ ਪਰੰਤੂ ਗਿਆਨੀ ਜੀ ਇਸ ਸੰਬੰਧੀ ਨਿਰਣੈ ਨੂੰ ਭਾਈ ਗੁਰਦਾਸ ਜੀ ਦੇ ਹਵਾਲੇ ਨਾਲ ਸਪੱਸ਼ਟ ਕਰਦੇ ਹਨ ਕਿ "ਇੱਥੇ ਦਰਿਆਵਾਂ ਦਾ ਅਰਥ ਸਤਿਸੰਗ ਜਾਂ ਗੁਰਮੁਖ ਕਰਨੇ ਠੀਕ ਨਹੀਂ। ਦਰਿਆ ਤੋਂ ਭਾਵ ਚਲਦਾ ਜਲ ਦਾ ਪ੍ਰਵਾਹ ਹੈ। ਪੁਰਾਤਨ ਸਿੰਘ ਅੰਮ੍ਰਿਤ ਵੇਲੇ ਉੱਠ ਕੇ

ਬਾਹਰ ਖੂਹਾਂ ਜਾਂ ਦਰਿਆਵਾਂ 'ਤੇ ਹੀ ਇਸ਼ਨਾਨ ਕਰਨ ਜਾਂਦੇ ਸਨ ਕਿਉਂਕਿ ਅਜੋਕੇ ਸਮੇਂ ਵਾਂਗ ਘਰ-ਘਰ ਨਲਕੇ ਨਹੀਂ ਸਨ ਲੱਗੇ ਹੋਏ। ਵੇਖੋ ਭਾਈ ਗੁਰਦਾਸ ਜੀ ਵੀ ਇਸ ਬਾਰੇ ਸਾਖ ਭਰਦੇ ਹਨ:

*-ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ। (ਵਾਰ ੪੦:੧੧)*
*-ਅੰਮ੍ਰਿਤ ਵੇਲੇ ਉਠਿ ਕੈ ਜਾਇ ਅੰਦਰਿ ਦਰੀਆਉ ਨ੍ਹਵੰਦੇ। (ਵਾਰ ੬:੩)*
*-ਕੁਰਬਾਣੀ ਤਿਨ੍ਹਾਂ ਗੁਰਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ। (ਵਾਰ ੧੨:੨੧)*

ਗੱਲ ਕੀ ਇਸ਼ਨਾਨ ਕਰਨ ਸਮੇਂ ਅਤੇ ਮਗਰੋਂ ਭੀ ਗੁਰਸਿਖ ਦੇ ਮਨ ਅਤੇ ਮੂੰਹ ਵਿਚ ਸੱਚਾ ਨਾਮ ਚਲਦਾ ਰਹਿੰਦਾ ਸੀ।"[੯]

*ਉਲਟਿਓ ਕਮਲੁ ਬ੍ਰਹਮੁ ਬੀਚਾਰਿ॥*
*ਅੰਮ੍ਰਿਤ ਧਾਰ ਗਗਨਿ ਦਸ ਦੁਆਰਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੩)*

ਇਸ ਪੰਕਤੀ ਲਈ ਗਿਆਨੀ ਜੀ ਫਰੀਦਕੋਟੀ ਸਟੀਕ, ਪੰ. ਨਰੈਣ ਸਿੰਘ ਜੀ ਦੀ ਵਿਚਾਰਧਾਰਾ ਪੇਸ਼ ਕਰਦੇ ਹਨ। ਗਿਆਨੀ ਜੀ ਅਨੁਸਾਰ ਪੁਰਾਤਨ ਵਿਚਾਰਾਂ ਦਾ ਸੰਬੰਧ ਜੋਗ ਮਤ ਨਾਲ ਹੋਣ ਕਰਕੇ ਇਹ ਗੁਰਮਤਿ ਅਨੁਕੂਲ ਨਹੀਂ। ਪਰੰਤੂ ਗਿਆਨੀ ਜੀ, ਪ੍ਰੋ. ਸਾਹਿਬ ਦੇ ਅਰਥ ਜੋ ਕਿ ਦਸਮ ਦੁਆਰ ਨੂੰ ਦਿਮਾਗ ਤੇ ਰੂਪ ਵਿਚ ਪੇਸ਼ ਕਰਦੇ ਹਨ, ਨਾਲ ਵੀ ਸਹਿਮਤ ਨਹੀਂ ਹਨ, ਕਿਉਂਕਿ ਆਪ ਦਾ ਮਤ ਹੈ ਕਿ ਦਸਮ ਦੁਆਰ ਅਤੇ ਅਨਹਦ ਸ਼ਬਦ ਦੀ ਗੁਰਮਤਿ ਤੌਰ 'ਤੇ ਪ੍ਰਵਾਨਗੀ ਹੈ।[੧੦]

*ਨੇਤ੍ਰ ਪ੍ਰਗਾਸੁ ਕੀਆ ਗੁਰਦੇਵ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੦੦)*

ਜਿੱਥੇ ਗਿਆਨੀ ਹਰਿਬੰਸ ਸਿੰਘ ਜੀ ਦਾ ਇਹ ਮੰਨਣਾ ਹੈ ਕਿ ਗੁਰਬਾਣੀ ਸਿਧਾਂਤਾਂ ਦੀ ਪ੍ਰੋੜਤਾ ਲਈ ਮਨੋਕਲਪਿਤ ਸਾਖੀਆਂ ਦਾ ਹਵਾਲਾ ਨਾ ਲਿਆ ਜਾਵੇ ਉੱਥੇ ਹੀ ਗਿਆਨੀ ਜੀ ਪ੍ਰਚਲਿਤ ਅਤੇ ਸਿਧਾਂਤਾਂ 'ਤੇ ਖਰਾ ਉਤਰਣ ਵਾਲੀਆਂ ਸਾਖੀਆਂ ਨੂੰ ਤਵੱਜੋ ਵੀ ਦਿੰਦੇ ਹਨ। ਗਿਆਨੀ ਜੀ ਦਾ ਮਤ ਹੈ "ਇਹ ਜ਼ਰੂਰੀ ਨਹੀਂ ਕਿ ਸ਼ਬਦ ਦਾ ਅਰਥ ਕਰਨ ਵੇਲੇ ਹਰ ਥਾਂ 'ਤੇ ਸਾਖੀ ਦਾ ਸਹਾਰਾ ਲਿਆ ਜਾਏ। ਪਰੰਤੂ ਜਿੱਥੇ ਇਤਿਹਾਸਿਕ ਪਿਛੋਕੜ ਉਪਲਬਧ ਹੋਵੇ ਸੰਬੰਧਿਤ ਸਾਖੀ ਨਾਲ ਸ਼ਬਦ ਅਰਥ ਖੋਲ ਕੇ ਸਮਝਾਉਣ ਵਿਚ ਸੌਖ ਹੁੰਦੀ ਹੈ।"[੧੧]

ਉੱਪਰ ਦਿੱਤੇ ਹੋਏ ਸ਼ਬਦ (ਨੇਤ੍ਰ ਪ੍ਰਗਾਸੁ ਕੀਆ ਗੁਰਦੇਵ) ਲਈ ਅਰਥ ਭੇਦ ਅਤੇ ਨਿਰਣੈ ਵਿਚ ਪੰ. ਨਰੈਣ ਸਿੰਘ, ਭਾਈ ਵੀਰ ਸਿੰਘ ਅਤੇ ਪ੍ਰੋ. ਸਾਹਿਬ ਸਿੰਘ ਜੀ ਦੇ ਵਿਚਾਰ ਪੇਸ਼ ਕਰਦੇ ਹਨ। ਪ੍ਰੋ. ਸਾਹਿਬ ਸਿੰਘ ਨੇ ਇਸ ਪੰਕਤੀ ਦੇ ਅਰਥ ਇਸ ਪ੍ਰਕਾਰ ਕੀਤੇ ਹਨ : ਹੇ ਗੁਰਦੇਵ! ਜਿਸ ਮਨੁੱਖ ਦੀਆਂ (ਆਤਮਕ) ਅੱਖਾਂ ਨੂੰ ਤੂੰ (ਗਿਆਨ ਦਾ) ਚਾਨਣ ਬਖਸ਼ਿਆ ਹੈ।

ਇੱਥੇ ਪ੍ਰੋ. ਸਾਹਿਬ ਸਿੰਘ ਜੀ ਨੇ ਅਰਥਾਂ ਦੇ ਨਾਲ ਇਕ ਨੋਟ ਵਿਚ ਇਸ ਪੰਕਤੀ ਨਾਲ ਸੰਬੰਧਿਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਚੇਚਕ ਨਿਕਲਣ

ਵਾਲੀ ਸਾਖੀ ਵੀ ਪੇਸ਼ ਕੀਤੀ ਹੈ। ਸੋ ਇਨ੍ਹਾਂ ਵਿਚਾਰਾਂ ਪ੍ਰਤੀ ਗਿਆਨੀ ਜੀ ਆਪਣੇ ਵਿਚਾਰ ਪ੍ਰਗਟਾਉਂਦੇ ਹਨ ਕਿ "ਜਦ ਇਸ ਸ਼ਬਦ ਦਾ ਇਤਿਹਾਸਿਕ ਪਿਛੋਕੜ ਪ੍ਰਸਿੱਧ ਹੈ, ਚੇਚਕ ਦਾ ਅਸਰ ਵੀ ਅੱਖਾਂ 'ਤੇ ਪਇਆ ਮੰਨਿਆ ਹੈ, ਤਾਂ ਇੱਥੇ ਆਤਮਕ ਅੱਖਾਂ ਨੂੰ ਗਿਆਨ ਦਾ ਚਾਨਣ ਬਖਸ਼ਿਆ ਅਰਥ ਕਰਨੇ ਠੀਕ ਨਹੀਂ ਹਨ। ਹਾਂ ਸਿਧਾਂਤਕ ਪੱਖੋਂ ਭਾਵੇਂ ਇਹ ਗੱਲ ਕਰਨੀ ਵਿਸ਼ੇ ਦੇ ਅਨੁਕੂਲ ਜਾਪਦੀ ਹੋਵੇ ਪਰ ਅਸਲੀਅਤ ਇਹ ਹੈ ਕਿ ਚੇਚਕ ਦੀ ਬਿਮਾਰੀ ਨਾਲ ਅੱਖਾਂ ਕਈ ਦਿਨ ਬੰਦ ਹੀ ਰਹਿੰਦੀਆਂ ਹਨ ਜਿਸ ਕਰਕੇ ਮਾਤਾ-ਪਿਤਾ ਨੂੰ ਚਿੰਤਾ ਹੋਣੀ ਸੁਭਾਵਿਕ ਹੁੰਦੀ ਹੈ। ਚੇਚਕ ਦੇ ਹੱਟ ਜਾਣ ਨਾਲ ਅੱਖਾਂ ਨਵੀਆਂ ਨਰੋਈਆਂ ਹੋ ਗਈਆਂ। ਇਸ ਵਿਚ ਪ੍ਰਭੂ ਦਾ ਸ਼ੁਕਰਾਨਾ ਕੀਤਾ ਗਿਆ ਹੈ।"[੧੨]

*ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

ਪੰਕਤੀ ਵਿਚ ਵਰਤੇ 'ਬਸਨਾ' ਪਦ ਦੇ ਅਰਥ ਬਾਰੇ ਤੁਲਨਾ ਕਰਦਿਆਂ ਅਲੱਗ-ਅਲੱਗ ਵਿਚਾਰ ਪੇਸ਼ ਕਰਨ ਪਿੱਛੋਂ ਇਸ ਪ੍ਰਕਾਰ ਨਿਰਣਾ ਦਿੱਤਾ ਹੈ :-

੧. ਬਸਨਾ- ਵਾਸ਼ਨਾ ਲੈਣ ਵਾਲਾ, ਨੱਕ (ਸ਼ਬਦਾਰਥ ਸੰ.ਪੋ.)
੨. ਬਸਨਾ- ਜ਼ਿੰਦਗੀ (ਦਰਪਣ)
੩. ਬਸਨਾ- ਵਾਸ਼ਨਾ (ਪੰ. ਨਰੈਣ ਸਿੰਘ)
੪. ਬਸਨਾ- ਵਸ ਰਿਹਾ ਹੈ (ਪ੍ਰਿਅਯਾ ਭਾਈ ਸ਼ਾਮ ਸਿੰਘ ਅਤੇ ਫ.ਸ.)
੫. ਸੰਗਯਾ- ਵਿਸ਼ਯ- ਤੂੰ ਆਪ ਜ਼ਬਾਨ ਤੇ ਆਪ ਹੀ ਉਸ ਦੁਆਰਾ ਗ੍ਰਹਿਣ ਯੋਗ ਵਿਸ਼ਯ (ਰਸ) ਹੈਂ। (ਮਹਾਨ ਕੋਸ਼)

**ਨਿਰਣੈ-** ਇੱਥੇ 'ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰ' (ਪੰਨਾ-੨੩) ਵਾਲਾ ਭਾਵ ਠੀਕ ਜਾਪਦਾ ਹੈ ਕਿਉਂਕਿ ਕਾਇਆ ਵੀ ਉਸ ਦੀ, ਧੁਨੀ ਵੀ ਉਸ ਦੀ, ਸੁਣਨ ਵਾਲਾ ਵੀ ਉਹੀ ਹੈ। ਸੋ, 'ਬਸਨਾ' ਪਦ ਦੇ ਅਰਥ 'ਵੱਸਣ ਵਾਲਾ' ਕਰਨੇ ਹੀ ਠੀਕ ਹਨ। ਕਿਉਂਕਿ ਇਸ ਵਿਚ ਰਸ ਲੈਣ ਵਾਲੇ ਅਰਥ ਦੀ ਵੀ ਪੂਰਤੀ ਹੋ ਜਾਂਦੀ ਹੈ। ਜੇ ਨਿਰਾ ਨੱਕ ਅਰਥ ਕਰੀਏ ਤਾਂ ਅੱਖਾਂ, ਪੈਰ ਅਤੇ ਹੋਰ ਅੰਗ ਵੀ ਲੈਣੇ ਪੈਣਗੇ। ਇਸ ਤਰ੍ਹਾਂ ਅਰਥ ਦਾ ਇਕ ਵਧ ਜਿਹਾ ਵਿਸਥਾਰ ਹੋ ਜਾਵੇਗਾ।"[੧੩]

*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੦)*

ਵੱਖ-ਵੱਖ ਅਰਥ:-

੧. ਇਤਨੀ ਮਾਰ ਪੜੀ ਔਰ ਪਠਾਨ ਰੁਦਨ ਕਰਤੇ ਭਏ (ਤੈ ਕੀ) ਤੁਝ ਕੋ ਦਰਦ ਨ ਆਉਤਾ ਰਯਾ। (ਫ. ਸ. ਪੰ. ਨਰੈਣ ਸਿੰਘ ਅਤੇ ਦਰਪਣ)
੨. ਫਿਰ ਹਿੰਦੁਸਤਾਨੀਆ ਪਰ ਏਨੀ ਮਾਰ ਪਈ ਕਿ ਉਹ ਕੁਰਲਾ ਉਠੇ, ਕੀ ਤੈਨੂੰ

(ਉਨ੍ਹਾਂ ਦੀ ਕੁਰਲਾ ਉਠਣ ਤੇ) ਦਰਦ ਨਾ ਆਇਆ? ਕਈ ਦਾਨੇ ਇਹਨਾਂ ਅੱਖਰਾਂ ਦਾ ਭਾਵ ਕਰਤਾਰ ਨੂੰ ਪਿਆਰ ਭਰਿਆ ਉਲਾਭਾਂ ਸਮਝਦੇ ਅਤੇ ਕਈ ਬਾਬਰ ਨੂੰ।

(ਸੰਪਰਦਾਈ ਪੋਥੀ)

ਨਿਰਣੈ- ਜਿਹੜੇ ਵਿਚਾਰਵਾਨ ਇਹ ਸਮਝਦੇ ਹਨ ਕਿ ਇਸ ਪੰਕਤੀ ਵਿਚ ਗੁਰੂ ਨਾਨਕ ਸਾਹਿਬ ਵੱਲੋਂ ਰੱਬ ਨੂੰ ਉਲਾਂਭਾ ਦਿੱਤਾ ਗਿਆ ਹੈ ਇਹ ਵਿਚਾਰ ਗੁਰਮਤਿ ਦੇ ਉਲਟ ਹੈ। ਭਾਣੇ ਦੇ ਮਾਲਕ ਅਤੇ ਭਾਣੇ ਵਿਚ ਰਹਿਣ ਦਾ ਉਪਦੇਸ਼ ਦੇਣ ਵਾਲੇ ਸਤਿਗੁਰੂ ਕਰਤਾ ਪੁਰਖ ਨੂੰ ਉਲਾਂਭਾ ਨਹੀਂ ਦੇ ਸਕਦੇ। ਪਰ ਪਿਆਰ ਨਾਲ ਇਉਂ ਵਾਰਤਾਲਾਪ ਕਰ ਸਕਦੇ ਹਨ ਕਿ ਹੇ ਕਰਤਾ ਪੁਰਖ ਜੀ! (ਪਠਾਣਾਂ ਨੂੰ) ਇਤਨੀ ਮਾਰ ਪਈ, ਉਹ ਕੁਰਲਾ ਉਠੇ, ਕੀ (ਉਹਨਾਂ ਦੀ ਹਾਲਤ ਵੇਖ ਕੇ) ਆਪ ਜੀ ਨੂੰ (ਉਨ੍ਹਾਂ ਤੇ) ਤਰਸ ਨਹੀਂ ਆਇਆ? ਨਹੀਂ ਜ਼ਰੂਰ ਆਇਆ ਹੋਵੇਗਾ ਕਿਉਂਕਿ ਤੁਸੀਂ ਸਾਰੇ ਜੀਆਂ ਦੇ ਦਾਤੇ ਹੋ। ਜੇ ਗਿਲਾ ਕੀਤਾ ਹੁੰਦਾ ਤਾਂ ਹਾਰ ਕੇ ਨਾ ਆਖਦੇ: 'ਆਪੇ ਜੋੜ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ' ਜੋ ਕਿ ਭਾਣੇ ਵਿਚ ਰਹਿਣ ਦਾ ਸੂਚਕ ਹੈ। ਸੈਦਪੁਰ ਦੀ ਘਟਨਾ ਨਾਲ ਸੰਬੰਧਿਤ ਹੋਰ ਸ਼ਬਦ ਵੀ ਇਸ ਵਿਚਾਰ ਦੇ ਆਲੇ-ਦੁਆਲੇ ਘੁੰਮਦੇ ਹਨ *ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥ ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ॥* ਉਲਾਂਭੇ ਵਾਲੀ ਸ਼ਬਦਾਵਲੀ ਗੁਰਦੇਵ ਜੀ ਨੇ ਕਿਤੇ ਵੀ ਨਹੀਂ ਵਰਤੀ।"[੧੪]

*ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੪)*

੧. ਜਿਸ ਦੀ ਤ੍ਰਿਕੁਟੀ (ਰਜ, ਤਮ, ਸਤ, ਤ੍ਰੈ ਗੁਣਾਂ ਵਾਲੀ ਦਸ਼ਾ ਛੁੱਟ ਜਾਂਦੀ ਉਸ ਦਾ ਸ੍ਵੈ-ਸਰੂਪ ਵਿਚ ਵਾਸਾ ਹੋ ਜਾਂਦਾ ਹੈ। (ਸੰ.ਪੋ)

੨. ਜਿਸ ਮਨੁੱਖ ਦੇ ਅੰਦਰੋਂ (ਮਾਇਆ ਦੇ ਮਾਣ ਦੇ ਕਾਰਨ ਪੈਦਾ ਹੋਈ) ਖਿੱਝ ਮੁਕੀ ਰਹਿੰਦੀ ਹੈ, ਉਸ ਦਾ ਨਿਵਾਸ (ਸਦਾ) ਪ੍ਰਭੂ ਚਰਨਾਂ ਵਿਚ ਰਹਿੰਦਾ ਹੈ। (ਦਰਪਣ)

੩. ਮਹਾਨ ਕੋਸ਼ ਵਿਚ 'ਤ੍ਰਿਕੁਟੀ' ਪਦ ਦੇ ਅਰਥ ਇਉਂ ਅੰਕਿਤ ਹਨ- ਸੰਗਯਾ- ਤਿਉੜੀ: ਮੱਥੇ ਪਏ ਤਿੰਨ ਵਲ 'ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ (ਆਸਾ ਮ:੫)

ਤਿੰਨ ਗੁਣਾਂ ਦੀ 'ਗੁੰਝਲ-ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ' (ਦੇਵ ਮ:੫)।

ਨਿਰਣੈ- 'ਤ੍ਰਿਕੁਟੀ' ਦੇ ਅਰਥ 'ਖਿਝ' ਓਪਰੇ ਜਿਹੇ ਲਗਦੇ ਹਨ। ਤਿੰਨ ਗੁਣਾਂ (ਰਜੋ, ਤਮੋ, ਸਤੋ) ਦੀ ਗੰਢ ਜਾਂ ਗੁੰਝਲ ਇਹ ਅਰਥ ਪ੍ਰਮਾਣੀਕ ਹਨ ਜੋ ਕਿ ਸਮੂਹ ਪਾਠਕਾਂ ਨੂੰ ਅਪਣਾਉਣੇ ਚਾਹੀਦੇ ਹਨ।"[੧੫]

*ਚੁਕਾ ਨਿਹੋਰਾ ਸਖੀ ਸਹੇਰੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੮੪)*

ਉਪਰੋਕਤ ਪੰਕਤੀ ਵਿਚ 'ਨਿਹੋਰਾ' ਪਦ ਲਈ ਫ.ਸ., ਸੰ. ਪੋ ਅਤੇ ਦਰਪਣ ਲਈ ਕ੍ਰਮਵਾਰ ਅਹਿਸਾਸ, ਭਰਮ ਅਤੇ ਉਲਾਹਮਾ ਪਦ ਵਰਤੇ ਗਏ ਪਰੰਤੂ ਗਿਆਨੀ ਹਰਿਬੰਸ

ਸਿੰਘ ਜੀ ਅਨੁਸਾਰ ਇਸ ਦਾ ਭਾਵ ਤਰਲੇ ਕੱਢਣ ਨਾਲ ਹੈ, ਤਰਲੇ ਤੋਂ ਬਾਅਦ ਪ੍ਰਮੇਸ਼ਰ ਨਾਲ ਮਿਲਾਪ ਹੋਣ ਨਾਲ ਇਹ ਤਰਲੇ ਪ੍ਰੇਮ ਦੇ ਖੇਲ ਵਿਚ ਤਬਦੀਲ ਹੋ ਜਾਂਦਾ ਹੈ।[੧੬]

*ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੬)*

ਗਿਆਨੀ ਹਰਿਬੰਸ ਸਿੰਘ ਜੀ ਅਨੁਸਾਰ ਦਰਪਣ ਕਰਤਾ ਨੂੰ ਛੱਡ ਕੇ ਬਾਕੀ ਲੱਗਭਗ ਸਾਰੇ ਟੀਕਾਕਾਰਾਂ ਨੇ ਇਸ ਪੰਕਤੀ ਦਾ ਸੰਬੰਧ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਨਾਲ ਜੋੜਿਆ ਹੈ, ਗਿਆਨੀ ਜੀ ਸਪੱਸ਼ਟ ਕਰਦੇ ਹਨ ਕਿ ਪ੍ਰੋ. ਸਾਹਿਬ ਸਿੰਘ ਜੀ ਦਾ ਇਤਿਹਾਸਿਕ ਸਾਖੀਆਂ 'ਤੇ ਵਿਸ਼ਵਾਸ ਨਹੀਂ। ਨਾਲ ਹੀ ਆਪਣਾ ਮਤ ਵੀ ਪੇਸ਼ ਕਰਦੇ ਹਨ ਕਿ ਸਿੱਖ ਇਤਿਹਾਸ ਵਿਚ ਪ੍ਰਮਾਣੀਕ ਸਾਖੀਆਂ ਨੂੰ ਅਪ੍ਰਵਾਨਿਤ ਕਰਨਾ ਵੀ ਗੁਰਮਤਿ ਆਸ਼ੇ ਤੋਂ ਉਲਟ ਹੈ। ਜ਼ਿਕਰਯੋਗ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਇੱਥੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਦੀ ਬਜਾਏ ਗੁਰੂ ਨਾਨਕ ਪਾਤਸ਼ਾਹ ਨੂੰ ਭੇਜੇ ਜਾਣ ਦੀ ਗੱਲ ਕਰਦੇ ਹਨ।[੧੭]

*ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੦੦)*

ਇਸ ਪੰਕਤੀ ਵਿਚ ਪ੍ਰੋ. ਸਾਹਿਬ ਸਿੰਘ ਜੀ ਇਸ ਪ੍ਰਕਾਰ ਅਰਥ ਕਰਦੇ ਹਨ- 'ਹੇ ਮੇਰੀ ਸੋਹਣੀ ਜਿੰਦੇ! ਤੂੰ ਸਤ-ਸੰਗੀਆਂ ਦੀ ਨਿਮਾਣੀ ਜਿਹੀ ਦਾਸੀ ਬਣੀ ਰਹੁ। ਬਸ ਇਹ ਕਰਤਬ ਸਿੱਖ।

ਨਿਰਣੈ- ਇਸ ਵਿਚਾਰ ਦੇ ਨਿਰਣੈ ਅਨੁਸਾਰ ਗਿਆਨੀ ਜੀ ਆਪਣਾ ਮਤ ਪ੍ਰਗਟਾਉਂਦੇ ਹਨ ਕਿ 'ਸੰਤਾ ਕੀ' ਦੇ ਭਾਵ ਅਰਥ (ਸਤ-ਸੰਗੀਆਂ ਦੇ) ਕਰਨੇ ਠੀਕ ਨਹੀਂ ਜਾਪਦੇ। 'ਸੰਤਾ' ਅਤੇ 'ਸਤਸੰਗੀਆਂ' ਤੋਂ ਭਾਵ ਸਿਖਿਆਰਥੀਆਂ, ਸੰਤਾਂ ਤੇ ਮੇਲੀਆਂ ਦਾ ਹੁੰਦਾ ਹੈ। ਜਦੋਂ ਕਿ ਸੰਤਾਂ ਦਾ ਭਾਵ ਕਿਸੇ ਇਕ ਆਦਰਯੋਗ ਵਿਅਕਤੀ ਤੋਂ ਹੈ ਜੋ ਗੁਰੂ ਸ਼ਬਦ ਦੀ ਸਾਧਨਾ ਕਰਕੇ ਉਤਮ ਕਰਣੀ ਵਿਚ ਨਿਪੁੰਨ ਮੰਨਿਆ ਜਾਂਦਾ ਹੋਵੇ। 'ਸੰਤ' ਪਦ ਦੀ ਵਰਤੋਂ ਗੁਰੂ ਅਤੇ ਅਕਾਲ ਪੁਰਖ ਦੇ ਦਰਸ਼ਨ ਭੀ ਕਰਾਉਂਦੀ ਹੈ। 'ਸੰਤ' ਸ਼ਬਦ ਸ਼ਰਧਾ ਅਤੇ ਭਾਵਨਾ ਨਾਲ ਭਰਪੂਰ ਹੈ, ਜਣੀ ਖਣੀ ਲਈ ਇਸ ਸੰਤ ਸ਼ਬਦ ਦਾ ਪ੍ਰਯੋਗ ਕਰਨਾ ਉੱਚਿਤ ਨਹੀਂ ਹੈ। 'ਸੁਣਿ ਸੁੰਦਰਿ' ਸਾਧੂ ਬਚਨ ਉਧਾਰੀ ਵਾਲਾ ਪਵਿੱਤਰ ਵਾਕ ਵੀ ਸੁਚੱਜੀ ਜੀਵਨ ਉਸਾਰੀ ਲਈ ਸਿਖਿਆਦਾਇਕ ਹੈ। ਇਸ ਲਈ ਉਦਾਰਚਿਤ ਨਾਲ ਜਿਵੇਂ ਗੁਰਬਾਣੀ ਵਿਚ ਕਈ ਸ਼ਬਦ ਅੰਕਿਤ ਹੋਵੇ ਉਸੇ ਤਰ੍ਹਾਂ ਹੀ ਉਸਦੇ ਅਰਥ ਕਰਨੇ ਚਾਹੀਦੇ ਹਨ।"[੧੮]

*ਮਨ ਸਗਲ ਸਿਆਨਪ ਰਹੀ॥*
*ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੨੯)*

ਗਿਆਨੀ ਹਰਿਬੰਸ ਸਿੰਘ ਜੀ ਦਾ ਮਤ ਹੈ ਕਿ ਅਗਰ ਪੰਕਤੀ ਦੇ ਅਰਥ ਸਿੱਧੇ

ਰੂਪ ਵਿਚ ਸਪੱਸ਼ਟ ਹੋਣ ਤਾਂ ਉਸ ਦੇ ਅਰਥ ਟੇਢੇ-ਮੇਢੇ ਤਰੀਕੇ ਨਾਲ ਪੇਸ਼ ਕਰਨ ਨਾਲ ਆਮ ਪਾਠਕ ਉਲਝ ਜਾਂਦਾ ਹੈ। ਉਪਰੋਕਤ ਪੰਕਤੀ ਬਾਰੇ ਸੰਪਰਦਾਈ ਪੋਥੀਆਂ ਅਤੇ ਪ੍ਰੋ. ਸਾਹਿਬ ਸਿੰਘ ਜੀ ਦੇ ਅਰਥ ਪੇਸ਼ ਕਰਨ ਪਿੱਛੋਂ ਗਿਆਨੀ ਜੀ ਲਿਖਦੇ ਹਨ "ਕਿਤੇ ਸਿੱਧੇ ਤੇ ਸਪੱਸ਼ਟ ਅਰਥ ਕਿ (ਮੇਰੇ) ਮਨ ਦੀ ਸਾਰੀ ਸਿਆਣਪ ਰਹਿ ਗਈ ਹੈ (ਭਾਵ ਸਭ ਚਤੁਰਾਈ ਮੁਕ ਗਈ ਹੈ। ਨਾਨਕ ਗੁਰੂ ਜੀ ਆਖਦੇ ਹਨ ਕਿ ਜੋ ਹਰੇਕ ਕੰਮ ਕਰਣ ਕਰਾਉਣ ਵਾਲਾ ਮਾਲਕ ਹੈ (ਮੇਰੇ ਮਨ ਨੇ) ਉਸ ਦੀ ਓਟ ਫੜ ਲਈ ਹੈ। "[੧੯]

*ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿ ਧਾਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੫)*

ਇਸ ਪੰਕਤੀ ਵਿਚ ਵਰਤੇ ਗਏ ਪਦ 'ਮੁਦਾਵਣੀ' ਨੂੰ ਗਿਆਨੀ ਹਰਿਬੰਸ ਸਿੰਘ ਜੀ ਨੇ ਬੜੀ ਡੂੰਘੀ ਖੋਜ ਅਤੇ ਜਾਣਕਾਰੀ ਨਾਲ ਇਸ ਪਦ ਦੇ ਅਰਥਾਂ ਨੂੰ ਤੁਲਨਾਉਂਦੇ ਹੋਏ ਸਪੱਸ਼ਟ ਕੀਤਾ ਹੈ। ਅਰਥ ਭੇਦਾਂ ਦੌਰਾਨ ਗਿਆਨੀ ਜੀ ਨੇ ਫਰੀਦਕੋਟੀ ਸਟੀਕ, ਸ਼ਬਦਾਰਥ, ਦਰਪਣ ਅਤੇ ਸੰਪਰਦਾਈ ਸਟੀਕ ਦੇ ਹਵਾਲੇ ਨਾਲ 'ਮੁਦਾਵਣੀ' ਦੇ ਅਰਥਾਂ ਨੂੰ ਪੇਸ਼ ਕੀਤਾ ਹੈ। ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ (ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ), ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼ ਅਤੇ ਗੁਰਬਾਣੀ ਲਗ-ਮਾਤਰਾਂ ਦੀ ਵਿਲੱਖਣਤਾ ਵਿਚਲੇ ਅਰਥਾਂ ਦਾ ਜ਼ਿਕਰ ਹੈ। ਗਿਆਨੀ ਜੀ ਅਨੁਸਾਰ 'ਮੁਦਾਵਣੀ' ਅਤੇ 'ਮੁੰਦਾਵਣੀ' ਪਦ ਦੇ ਅਰਥਾਂ ਵਿਚ ਕੋਈ ਅੰਤਰ ਨਹੀਂ, ਇਸ ਦਾ ਕਾਰਨ ਲਗਾਂਮਾਤਰੀ ਨੇਮ ਹਨ। ਇਸ ਸੰਬੰਧੀ ਗਿਆਨੀ ਜੀ ਮੰਨ ਤੇ ਮਨ, ਧਨਿ ਤੇ ਧੰਨਿ, ਗੋਬਿਦ ਤੇ ਗੋਬਿੰਦ ਦੀ ਉਦਾਹਰਨ ਪੇਸ਼ ਕਰਦੇ ਹਨ ਜਿਨ੍ਹਾਂ ਵਿਚ ਟਿੱਪੀ ਲੱਗਣ ਨਾਲ ਕੋਈ ਬਦਲਾਵ ਨਹੀਂ ਆਉਂਦੇ। ਗਿਆਨੀ ਜੀ 'ਬੁਝਾਰਤ' ਅਰਥ ਬਾਰੇ ਪ੍ਰੋੜ੍ਹਤਾ ਕਰਦੇ ਹੋਏ ਇਸ ਨੂੰ ਨਾਮ ਨਾਲ ਜੋੜਦੇ ਹਨ ਕਿਉਂਕਿ ਨਾਮ ਨੂੰ ਸਮਝਣਾ ਜਾਂ ਬੁੱਝਣਾ ਵੀ ਇਕ ਤਰ੍ਹਾਂ ਦੀ ਬੁਝਾਰਤ ਹੈ।[੨੦]

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੫)*

ਇਸ ਪੰਕਤੀ ਵਿਚ ਆਏ ਪਦ 'ਖਾਲਸੇ' ਬਾਰੇ ਇਹ ਮਤਭੇਦ ਪਾਏ ਜਾਂਦੇ ਹਨ ਕਿ 'ਖਾਲਸੇ' ਪਦ ਅਸਲ ਵਿਚ 'ਖਾਲਾਸੇ' ਹੈ। ਇਸ ਬਾਰੇ ਗਿ. ਬਿਸ਼ਨ ਸਿੰਘ ਜੀ ਦਾ ਭਗਤ ਬਾਣੀ ਵਿਚ ਦਿੱਤਾ ਨੋਟ ਕਿ "ਦਸਮ ਪਾਤਸ਼ਾਹ ਨੇ ਭਾਈ ਮਨੀ ਸਿੰਘ ਜੀ ਤੋਂ ਉਤਾਰਾ ਕਰਵਾਉਂਦੇ ਸਮੇਂ 'ਖਾਲਾਸੇ' ਦੀ ਜਗਾ ਖਲਾਸੇ ਪਦ ਦਾ ਉਤਾਰਾ ਕਰਵਾਇਆ" ਪਰੰਤੂ ਗਿਆਨੀ ਹਰਿਬੰਸ ਸਿੰਘ ਇਸ ਤਰ੍ਹਾਂ ਦੇ ਸਾਰੇ ਵਿਚਾਰਾਂ ਨੂੰ ਭੁਲੇਖਾ-ਪਾਊ ਦੱਸਦੇ ਹੋਏ 'ਮਹਾਨ ਕੋਸ਼' ਦੇ ਹਵਾਲੇ ਨਾਲ ਸਪੱਸ਼ਟ ਕਰਦੇ ਹਨ ਕਿ ਕਰਤਾਰ ਪੁਰ ਵਾਲੇ ਸਰੂਪ ਵਿਚ ਵੀ ਅਸਲ ਪਾਠ 'ਖਾਲਸੇ' ਹੈ। ਗਿਆਨੀ ਜੀ

ਅਨੁਸਾਰ ਗੁਰੂ ਪਾਤਸ਼ਾਹ ਜੀ ਨੇ ਕੋਈ ਬਾਣੀ ਨਹੀਂ ਬਦਲੀ ਅਤੇ ਨਾ ਹੀ 'ਖਾਲਸਾ' ਸ਼ਬਦ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਆਪਣੀ ਰਚਨਾ ਹੈ, ਕਿਉਂਕਿ ਗੁਰੂ ਸਾਹਿਬ ਤੋਂ ਪਹਿਲਾਂ ਵੀ ਇਹ ਸ਼ਬਦ ਮੌਜੂਦ ਸੀ।[੨੧]

*ਮਾਧੋ ਕੈਸੀ ਬਨੈ ਤੁਮ ਸੰਗੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫੬)*

ਉਪਰੋਕਤ ਪੰਕਤੀ ਵਿਚ ਪ੍ਰੋ. ਸਾਹਿਬ ਸਿੰਘ ਜੀ ਵੱਲੋਂ 'ਸੰਗੇ' ਪਦ ਦੇ ਅਰਥ 'ਸੰਗਣ', 'ਸ਼ਰਮ' ਕਰਨ ਨੂੰ ਗਿਆਨੀ ਜੀ ਅਪ੍ਰਵਾਨ ਕਰਦੇ ਹੋਏ ਇਸਦੇ ਲਈ ਗੁਰਬਾਣੀ ਦੀ ਪੰਕਤੀ 'ਪੇਖਤ ਸੁਨਤ ਸਦਾ ਹੈ ਸੰਗੇ' ਨੂੰ ਪੇਸ਼ ਕਰ ਕੇ ਇਸ ਦਾ ਅਰਥ 'ਨਾਲ' ਸਪੱਸ਼ਟ ਕਰਦੇ ਹਨ।[੨੨]

*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੩)*

ਉਪਰੋਕਤ ਪੰਕਤੀ ਬਾਰੇ ਅਲੱਗ-ਅਲੱਗ ਵਿਚਾਰ ਪ੍ਰਾਪਤ ਹੁੰਦੇ ਹਨ। ਕੁਝ ਇਸ ਸੰਬੰਧ ਵਿਚ ਇਹ ਬਿਆਨ ਕਰਦੇ ਹਨ ਕਿ ਮਰਦ ਕਾ ਚੇਲਾ ਦਾ ਸੰਬੰਧ ਸ. ਬਘੇਲ ਸਿੰਘ, ਮਹਾਰਾਜਾ ਰਣਜੀਤ ਸਿੰਘ ਜਾਂ ਸ਼ੇਰਸ਼ਾਹ ਸੂਰੀ ਨਾਲ ਹੈ ਪਰੰਤੂ ਕੁਝ ਇਕ ਇਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਲ ਵੀ ਜੋੜਦੇ ਹਨ ਪਰੰਤੂ ਗਿਆਨੀ ਜੀ ਦੇ ਖਿਆਲ ਅਨੁਸਾਰ ਇਸ ਪੰਕਤੀ ਦਾ ਅਸਲ ਸੰਬੰਧ 'ਸ਼ੇਰਸ਼ਾਹ ਸੂਰੀ' ਨਾਲ ਹੀ ਜੁੜਦਾ ਹੈ।

ਗਿਆਨੀ ਹਰਿਬੰਸ ਸਿੰਘ ਜੀ, ਗੁਰਬਾਣੀ ਵਿਚ ਆਏ ਉਨ੍ਹਾਂ ਸ਼ਬਦਾਂ, ਜਿਨ੍ਹਾਂ ਦਾ ਸੰਬੰਧ ਇਤਿਹਾਸ ਅਤੇ ਅਧਿਆਤਮਿਕਤਾ ਦੋਹਾਂ ਨਾਲ ਹੈ, ਪ੍ਰਤੀ ਆਪਣਾ ਮਤ ਪ੍ਰਗਟਾਉਂਦੇ ਹਨ ਕਿ ਇਸ ਤਰ੍ਹਾਂ ਦੇ ਸ਼ਬਦਾਂ ਦੀ ਅਰਥ ਵਿਆਖਿਆ ਦੌਰਾਨ ਦੋਹਾਂ ਪੱਖਾਂ ਨੂੰ ਪਾਠਕਾਂ ਅੱਗੇ ਪੇਸ਼ ਕਰ ਕੇ ਜਾਂ ਪੂਰਤੀ ਕਰਕੇ ਸਹੀ ਵਰਤੋਂ ਦੁਆਰਾ ਗੁਰੂ ਉਸਤਤਿ ਕੀਤੀ ਜਾ ਸਕਦੀ ਹੈ। ਜਿੱਥੇ ਸ਼ਬਦ 'ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ' ਬਾਰੇ ਪ੍ਰੋ. ਸਾਹਿਬ ਸਿੰਘ ਜੀ ਦੇ ਕੀਤੇ ਅਰਥ ਪੇਸ਼ ਕੀਤੇ ਹਨ ਜਿਨ੍ਹਾਂ ਨੇ 'ਮੰਦਰੁ' ਦਾ ਅਰਥ 'ਮਨੁੱਖੀ ਸਰੀਰ' ਕੀਤੇ ਹਨ ਅਤੇ ਸ਼ਬਦਾਰਥੀ ਵਿਦਵਾਨਾਂ ਨੇ ਇਸ ਦਾ ਸੰਬੰਧ ਸ੍ਰੀ ਹਰਿਮੰਦਰ ਸਾਹਿਬ ਨਾਲ ਜੋੜਿਆ ਹੈ। ਪਰੰਤੂ ਗਿਆਨੀ ਜੀ ਅਨੁਸਾਰ ਇਸ ਤਰ੍ਹਾਂ ਦੇ ਸ਼ਬਦਾਂ ਵਿਚ ਅੰਤਰਮੁਖੀ ਅਤੇ ਬਾਹਰਮੁਖੀ ਦੋਹਾਂ ਪੱਖਾਂ ਨੂੰ ਨਾਲ ਲੈ ਕੇ ਚਲਣਾ ਬਣਦਾ ਹੈ।[੨੩]

**ਹਵਾਲੇ :**

੧. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੪, ਪੰਨਾ ੧੦੬

੨. *ਉਹੀ*, ਪੋਥੀ ੪, ਪੰਨਾ ੪੭੬

੩. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੪, ਪੰਨਾ ੬੩੫

੪. *ਉਹੀ*, ਪੋਥੀ ੨, ਪੰਨੇ ੪੯-੫੦

੫. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੩, ਪੰਨੇ ੬੪੨-੬੪੪

੬. *ਉਹੀ*, ਪੋਥੀ ੫, ਪੰਨਾ ੧੩੨

੭. *ਉਹੀ*, ਪੋਥੀ ੨, ਪੰਨਾ ੮੮

੮. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੨, ਪੰਨੇ ੪੦੧-੪੦੨

੯. *ਉਹੀ*, ਪੋਥੀ ੨, ਪੰਨੇ ੫੬੫-੫੬੬

੧੦. *ਉਹੀ*, ਪੋਥੀ ੩, ਪੰਨੇ ੫੩-੫੪

੧੧. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੩, ਪੰਨਾ ੧੧੫

੧੨. *ਉਹੀ*, ਪੋਥੀ ੩, ਪੰਨਾ ੩੪੪

੧੩. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੫, ਪੰਨਾ ੫੫

੧੪. *ਉਹੀ*, ਪੋਥੀ ੫, ਪੰਨਾ ੧੪੯

੧੫. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੫, ਪੰਨੇ ੨੩੧-੨੩੨

੧੬. *ਉਹੀ*, ਪੋਥੀ ੫, ਪੰਨਾ ੨੯੦

੧੭. *ਉਹੀ*, ਪੋਥੀ ੫, ਪੰਨਾ ੩੫੬

੧੮. *ਉਹੀ*, ਪੋਥੀ ੫, ਪੰਨਾ ੩੯੪

੧੯ ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੬, ਪੰਨਾ ੬੬੪

੨੦. *ਉਹੀ*, ਪੋਥੀ ੭, ਪੰਨੇ ੪੩੪-੩੬

੨੧. ਹਰਿਬੰਸ ਸਿੰਘ (ਗਿ.), *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ*, ਪੋਥੀ ੭, [illegible] ੪੭੭-੪੭੮

੨੨. ਉਹੀ, ਪੋਥੀ ੭, ਪੰਨੇ ੪੯੨-੪੯੩

੨੩. *ਉਹੀ*, ਪੋਥੀ ੮, ਪੰਨਾ ੩੭੫

## ਗੁਰਦੁਆਰਾ ਸ੍ਰੀ ਅੰਬ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਅੰਬ ਸਾਹਿਬ, ਪਾਤਸ਼ਾਹੀ ਸਤਵੀਂ (ਲੰਬੇ) ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ) ਵਿਖੇ ੧੪ ਮਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੦੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ

*-ਸ. ਮੋਹਨ ਸਿੰਘ ਉਰਲਾਣਾ**

ਕਿਸੇ ਅਧਿਆਤਮਿਕ ਜਾਂ ਸਾਹਿਤਕ ਰਚਨਾ ਦੇ ਵਿਚਾਰਾਂ ਨੂੰ ਪ੍ਰਗਟ ਕਰਨਾ ਵਿਆਖਿਆ ਦੀ ਉੱਚ ਪੱਧਰੀ ਕਲਾ ਹੈ। ਕਿਸੇ ਕ੍ਰਿਤ ਦੇ ਜੋ ਪਦਾਰਥ, ਟੀਕੇ, ਭਾਸ਼, ਪਰਮਾਰਥ ਅਤੇ ਪਰਯਾਯ ਆਦਿ ਮਿਲਦੇ ਹਨ ਉਹ ਇਸ ਪ੍ਰਕਾਰ ਦੀ ਰਚਨਾ ਕਹੇ ਜਾ ਸਕਦੇ ਹਨ, ਜਿਨ੍ਹਾਂ ਬਾਰੇ ਕ੍ਰਮਵਾਰ ਵਿਚਾਰ ਇਸ ਪ੍ਰਕਾਰ ਹੈ:-

**ਪਦਾਰਥ:-** ਕਿਸੇ ਪਦ ਦਾ ਅਰਥ, ਪੰਕਤੀ ਅਤੇ ਸ਼ਬਦ ਦਾ ਭਾਵ।

**ਟੀਕਾ :-** ਮੂਲ ਪਾਠ ਸਮੇਤ ਕਿਸੇ ਰਚਨਾ ਦੀ ਵਿਆਖਿਆ।

**ਭਾਸ਼ :-** ਉਹ ਟੀਕਾ ਰੂਪ ਰਚਨਾ ਜਿਸ ਅੰਦਰ ਕਿਸੇ ਸੂਤ੍ਰ (ਬਹੁਤੇ ਅਰਥ ਪ੍ਰਗਟ ਕਰਨ ਵਾਲਾ ਥੋੜ੍ਹੇ ਅੱਖਰਾਂ ਵਿਚ ਕਿਹਾ ਵਾਕ) ਆਦਿ ਵਾਕਾਂ ਦਾ ਪੂਰਨ ਰੂਪ ਵਿਚ ਵਿਸਥਾਰ ਕਰ ਕੇ ਅਰਥ ਲਿਖਿਆ ਜਾਵੇ।

**ਪਰਮਾਰਥ :-** ਵਾਕ ਦਾ ਭਾਵ ਅਰਥ, ਤੱਤ, ਸਿਧਾਂਤ, ਨਿਚੋੜ ਆਦਿਕ।

**ਪਰਯਾਯ :-** ਸਮਾਨ ਅਰਥ ਵਾਚੀ ਸ਼ਬਦ ਜਿਵੇਂ ਲਹੂ ਦਾ ਖ਼ੂਨ, ਜਲ ਦਾ ਪਾਣੀ, ਹਵਾ ਦਾ ਵਾਯੂ, ਆਕਾਸ਼ ਦਾ ਗਗਨ, ਧਰਤੀ ਦਾ ਭੂਮੀ ਆਦਿਕ।

ਪ੍ਰਥਮ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਾਤ ਲੋਕ ਵਿਚ ਪ੍ਰਕਾਸ਼ ਧਾਰ ਕੇ ਆਉਣ 'ਤੇ ਗੁਰੂ ਜੀ ਦੁਆਰਾ ਉਚਾਰਨ ਬਾਣੀ ਨੂੰ 'ਧੁਰ ਕੀ ਬਾਣੀ' ਦਾ ਨਾਂ ਦਿੱਤਾ ਗਿਆ। ਗੁਰੂ ਜੀ ਨੇ ਆਪਣੇ ਜੀਵਨ ਕਾਲ ਵਿਚ ਜੋ ਵੀ ਅਨਮਤੀਆਂ ਨਾਲ ਗੋਸ਼ਟੀਆਂ ਕੀਤੀਆਂ ਉਨ੍ਹਾਂ ਨੂੰ ਆਪਣੀ ਬਾਣੀ ਬੇਅੰਤ ਪ੍ਰਕਰਣਾਂ ਰਾਹੀਂ ਵਿਆਖਿਆ ਕਰ ਕੇ ਸਮਝਾਇਆ। ਆਪ ਜੀ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਆਪ ਜੀ ਦੀ ਉਚਾਰਨ ਕੀਤੀ ਬਾਣੀ ਦੀ ਵਿਆਖਿਆ ਵੀ ਆਪਣੀ ਬਾਣੀ ਵਿਚ ਕੀਤੀ। ਜਿਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਕ ਵਿਆਖਿਆ ਪ੍ਰਣਾਲੀ ਕਾਇਮ ਹੋ ਗਈ ਜੋ ਸਭ ਤੋਂ ਪਹਿਲੀ ਤੇ ਸ਼੍ਰੋਮਣੀ ਵਿਆਖਿਆ ਪ੍ਰਣਾਲੀ ਮੰਨੀ ਗਈ। ਇਸ ਨੂੰ ਗੁਰਬਾਣੀ ਵਿਆਖਿਆ ਦੀ ਸਹਿਜ ਪ੍ਰਣਾਲੀ ਦਾ ਨਾਂ ਦਿੱਤਾ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਪ੍ਰਚਾਰ ਫੇਰੀਆਂ ਦੌਰਾਨ ਕੁਰਾਹੇ ਪਿਆਂ ਦੀਆਂ ਬੁਰਾਈਆਂ ਛੁਡਾ ਕੇ ਸਿੱਖੀ ਦੇ ਪ੍ਰਚਾਰਕ ਥਾਪਿਆ ਅਤੇ ਉਨ੍ਹਾਂ ਤੋਂ ਧਰਮਸਾਲਾ ਕਾਇਮ ਕਰਾਈਆਂ। ਵਿਦਵਾਨ ਸਿੱਖਾਂ ਦੀ ਸੰਗਤ ਕਰ ਕੇ ਅੱਗੋਂ ਹੋਰ ਜਗਿਆਸੂ ਗਿਆਨਵਾਨ ਬਣੇ ਜਿਨ੍ਹਾਂ ਨੇ ਸਿੱਖੀ ਦਾ ਬੜਾ ਭਾਰੀ ਪ੍ਰਚਾਰ ਤੇ ਪ੍ਰਸਾਰ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੇਠੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਤੋਂ ਚੱਲੀ

**#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਮੋ: +੯੧੯੭੭੯੬੦੮੦੫੦*

ਵਿਆਖਿਆ ਪਰੰਪਰਾ ਨੂੰ ਉਦਾਸੀ ਪ੍ਰਣਾਲੀ ਆਖਿਆ ਜਾਂਦਾ ਹੈ ਜੋ ਅਗਲੇਰੀਆਂ ਵਿਆਖਿਆ ਪ੍ਰਣਾਲੀਆਂ ਤੋਂ ਪਹਿਲੇ ਸਥਾਨ 'ਤੇ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੇ ਭਾਰਤ ਵਰਸ਼ ਵਿਚ ਸਿੱਖੀ ਫੈਲਾਉਣ ਹਿੱਤ ਬਾਈ ਮੰਜੀਆਂ ਅਥਵਾ ਉਪਦੇਸ਼ਕ ਗੱਦੀਆਂ ਥਾਪੀਆਂ ਜੋ ਸਿੱਖਾਂ ਨੂੰ ਬਖ਼ਸ਼ੀਆਂ ਤਾਂ ਕਿ ਉਹ ਗੁਰਮਤਿ ਸਿਧਾਂਤ ਦਾ ਪ੍ਰਚਾਰ ਤੇ ਫੈਲਾਉ ਦੂਰ-ਦੁਰਾਡੇ ਕਰਨ। ਮੰਜੀਦਾਰਾਂ ਨੇ ਸਿੱਖੀ ਨੂੰ ਪ੍ਰਚਾਰਨ ਦਾ ਬਹੁਤ ਕਾਰਜ ਕੀਤਾ ਪਰ ਇਹ ਸਾਰੇ ਦਾ ਸਾਰਾ ਕਥਾ ਵਖਿਆਨ ਦੁਆਰਾ ਮੌਖਿਕ ਰੂਪ ਵਿਚ ਸੀ। ਇਨ੍ਹਾਂ ਦੀ ਬੋਲਣ ਸ਼ੈਲੀ ਸਰਲ ਸੀ। ਇਹ ਗੁਰਬਾਣੀ ਦੇ ਅੱਖਰੀ ਅਰਥ ਕਰਦੇ ਅਤੇ ਸਿਮਰਨ ਕਰਨ 'ਤੇ ਜ਼ੋਰ ਦਿੰਦੇ ਸਨ। ਇਨ੍ਹਾਂ ਦੀ ਵਿਆਖਿਆ ਨੂੰ ਲਿਖਤੀ ਜਾਮਾ ਨਹੀਂ ਪਹਿਨਾਇਆ ਗਿਆ ਇਸ ਕਰਕੇ ਇਨ੍ਹਾਂ ਦੀ ਕੋਈ ਵਿਆਖਿਆ ਪ੍ਰਣਾਲੀ ਕਾਇਮ ਨਹੀਂ ਹੋ ਸਕੀ।

ਚੌਥੇ ਪਾਤਸ਼ਾਹੀ ਜੀ ਨੇ ਆਪਣੇ ਗੁਰਤਾ-ਕਾਲ ਸਮੇਂ ਮਸੰਦ ਪ੍ਰਥਾ ਕਾਇਮ ਕੀਤੀ। ਜਿਸ ਨੂੰ ਗੁਰੂ-ਘਰ ਦੀ ਕਾਰ ਭੇਟਾ ਦਸਵੰਧ ਉਗਰਾਹੁਣ ਦੀ ਜ਼ਿੰਮੇਵਾਰੀ ਦਿੱਤੀ ਗਈ। ਜਿਹੜੇ ਸਿੱਖ ਗੁਰੂ-ਅਰਥ ਆਪਣੀ ਕਮਾਈ ਵਿੱਚੋਂ ਧਨ ਆਦਿਕ ਕੱਢ ਕੇ ਉਹ ਇਨ੍ਹਾਂ ਮਸੰਦਾਂ ਦੇ ਹੱਥ ਗੁਰੂ ਕੇ ਹਜ਼ੂਰ ਪਹੁੰਚਾ ਦਿੰਦੇ। ਇਹ ਤਪੱਸਵੀ ਗੁਰਸਿੱਖ ਹੁੰਦੇ ਸਨ ਇਹ ਇਸ ਕਾਰਜ ਦੇ ਨਾਲ ਗੁਰਸਿੱਖਾਂ ਨੂੰ ਗੁਰਸ਼ਬਦ ਦੀ ਸਰਲ ਵਿਆਖਿਆ ਵੀ ਸੁਣਾਉਂਦੇ ਜੋ ਸਿਰਫ ਮੌਖਿਕ ਰੂਪ ਤਕ ਸੀਮਤ ਰਹੀ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਬਾਬਾ ਪ੍ਰਿਥੀ ਚੰਦ ਜੀ ਦੇ ਪੁੱਤਰ ਬਾਬਾ ਮਿਹਰਵਾਨ ਜੀ ਅਤੇ ਪੋਤਰੇ ਬਾਬਾ ਹਰਿ ਜੀ ਤੇ ਬਾਬਾ ਚਤੁਰਭੁਜ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋ ਜਨਮ ਸਾਖੀ ਲਿਖੀ ਉਹ ਵੀ ਗੁਰਬਾਣੀ ਵਿਆਖਿਆ ਦੀ ਪਰਮਾਰਥ ਪ੍ਰਣਾਲੀ ਦੀ ਲੜੀ ਵਿਚ ਆਉਂਦੀ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗਿਆ ਨਾਲ ਭਾਈ ਗੁਰਦਾਸ ਜੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਗੁਰਬਾਣੀ ਦੀ ਵਿਆਖਿਆ ਅੱਖਰੀ ਅਰਥਾਂ ਵਿਚ ਕਰਦੇ। ਮੌਖਿਕ ਰੂਪ ਤੋਂ ਇਲਾਵਾ ਆਪ ਜੀ ਨੇ ਗੁਰੂ ਕੀ ਬਾਣੀ ਦੀ ਵਿਆਖਿਆ ਆਪਣੀਆਂ ਵਾਰਾਂ ਵਿਚ ਕਲਮਬੱਧ ਕੀਤੀ ਜੋ ਭਾਈ ਪ੍ਰਣਾਲੀ ਦੇ ਨਾਂ ਨਾਲ ਜਾਣੀ ਜਾਂਦੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਤਾ-ਕਾਲ ਦੌਰਾਨ ਗੁਰਬਾਣੀ ਵਿਆਖਿਆ ਦੀਆਂ ਦੋ ਪ੍ਰਣਾਲੀ ਅਰੰਭ ਹੋਈਆਂ ਜੋ ਨਿਰਮਲਾ ਪ੍ਰਣਾਲੀ ਅਤੇ ਸੰਪ੍ਰਦਾਈ ਪ੍ਰਣਾਲੀ ਦੇ ਨਾਉਂ ਨਾਲ ਜਗਤ ਵਿਚ ਜਾਣੀਆਂ ਜਾਂਦੀਆਂ ਹਾਂ।

ਇਨ੍ਹਾਂ ਸਾਰੀਆਂ ਪ੍ਰਣਾਲੀ ਨੇ ਜੋ ਵੀ ਯੋਗਦਾਨ ਗੁਰਬਾਣੀ ਦੀ ਵਿਆਖਿਆ ਕਰ ਕੇ ਪਾਇਆ ਉਸ ਬਾਰੇ ਅੱਗੇ ਕ੍ਰਮਵਾਰ ਵਿਸਥਾਰ ਸਹਿਤ ਜ਼ਿਕਰ ਕੀਤਾ ਗਿਆ ਹੈ।

**ਸਹਿਜ ਪ੍ਰਣਾਲੀ, ਗੁਰੂ ਤੋਂ ਗੁਰੂ :** ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਗੁਰੂ ਦੇ ਰੂਪ

ਵਿਚ 'ਪਾਰਬ੍ਰਹਮ ਪਰਮੇਸ਼ਵਰ' ਤੋਂ 'ਗੁਰੂ ਪਰਮੇਸ਼ਵਰ' ਹੋ ਕੇ ਜਗਤ ਵਿਚ ਆਏ। ਬਾਕੀ ਦੇ ਗੁਰੂ ਵਿਅਕਤੀ ਸਿੱਖ ਤੋਂ ਗੁਰੂ ਬਣੇ। ਆਦਿ ਗੁਰੂ ਦੀ ਜੋਤ ਉਨ੍ਹਾਂ ਦੇ ਹਿਰਦੇ ਵਿਚ ਟਿਕਣ ਕਰਕੇ ਉਹ ਗੁਰੂ ਬਣੇ। ਉਤਰਾਧਿਕਾਰੀ ਗੁਰੂਆਂ ਦੀ ਬਾਣੀ ਭਾਵੇਂ ਸੰਪੂਰਨ ਅਧਿਕਾਰ 'ਤੇ 'ਧੁਰ ਕੀ ਬਾਣੀ' ਪ੍ਰਗਟਨ ਨਾਲ ਉਚਾਰਨ ਹੋਈ ਪਰੰਤੂ ਇਹ ਨਾਨਕ ਬਾਣੀ ਦਾ ਅਨੁਸਰਣ (ਮਗਰ ਤੁਰਨ ਦੀ ਕਿਰਿਆ) ਤੇ ਉਸ ਦੀ ਵਿਆਖਿਆ ਕਰਦੀ ਹੈ। ਇਕ ਗੁਰੂ ਤੇ ਦੂਸਰੇ ਗੁਰੂ ਵਿਚ ਸੰਬੰਧ ਗੁਰੂ ਤੋਂ ਗੁਰੂ ਦਾ ਅਤੇ ਜੋਤ ਤੋਂ ਜੋਤੀ ਦਾ ਹੈ।

ਗੁਰਬਾਣੀ ਵਿਆਖਿਆ ਦੀ ਸਹਿਜ ਪ੍ਰਣਾਲੀ ਦੀ ਹੋਂਦ ਦੀ ਪੁਸ਼ਟੀ ਇਸ ਮਨੌਤ ਤੋਂ ਸਿੱਧ ਹੁੰਦੀ ਹੈ ਕਿ ਮੂਲ ਮੰਤ੍ਰ ਦੀ ਵਿਆਖਿਆ ਜਪੁ ਬਾਣੀ ਹੈ ਅਤੇ ਜਪੁ ਜੀ ਦੀ ਵਿਆਖਿਆ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਹੈ।

**ਉਦਾਸੀ ਪ੍ਰਣਾਲੀ :** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਬਾਣੀ ਦੇ ਸਭ ਤੋਂ ਪਹਿਲੇ ਪ੍ਰਚਾਰਕ ਉਦਾਸੀ ਸਾਧੂ ਹੋਏ ਜਿਨ੍ਹਾਂ ਨੇ ਉਦਾਸੀ ਧਾਰਨ ਕਰ ਕੇ ਪੰਜਾਬ ਤੋਂ ਬਾਹਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਪ੍ਰਚਾਰ ਤੇ ਵਿਆਖਿਆ ਕਥਾ-ਵਾਰਤਾ ਦੇ ਰੂਪ ਵਿਚ ਕੀਤਾ। ਬਾਬਾ ਸ੍ਰੀ ਚੰਦ ਜੀ ਦੇ ਚੇਲੇ ਬਾਬਾ ਗੁਰਦਿੱਤਾ ਜੀ ਦੇ ਚਹੁੰ ਚੇਲਿਆਂ ਦੇ ਨਾਂ 'ਤੇ ਚਾਰ ਧੂਣੇ ਕਾਇਮ ਹੋਏ ਅਤੇ ਇਨ੍ਹਾਂ ਦੇ ਨਾਲ ਛੇ ਬਖ਼ਸ਼ਿਸ਼ਾਂ ਜੋੜ ਕੇ ਦਸ ਨਾਮੀ ਸਾਧੂ ਕਹਾਏ ਜਿਨ੍ਹਾਂ ਨੇ ਗੁਰਸਿੱਖੀ ਦਾ ਭਾਰੀ ਪ੍ਰਚਾਰ ਤੇ ਪ੍ਰਸਾਰ ਕੀਤਾ। ਇਸ ਮਤ ਦੇ ਸਾਧੂ ਅਨੰਦਘਨ ਜੀ ਨੇ ਅਠਾਰ੍ਹਵੀਂ ਸਦੀ ਦੇ ਅਰੰਭ ਮਗਰੋਂ ਗੁਰਬਾਣੀ ਦੇ ਟੀਕੇ ਲਿਖੇ। ਉਦਾਸੀ ਮਤ ਦੇ ਸਾਧੂ ਦਾ ਇਹ ਪਹਿਲਾ ਗੁਰਬਾਣੀ ਦਾ ਸਟੀਕ ਸੀ। ਸੁਆਮੀ ਸਦਾ ਨੰਦ ਜੀ ਵੀ ਬੜੇ ਵਿਦਵਾਨ ਹੋਏ ਹਨ।

**ਪਰਮਾਰਥ ਪ੍ਰਣਾਲੀ :** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ ਗਾਥਾ ਬਾਰੇ ਜਨਮ ਸਾਖੀਆਂ ਭਾਈ ਬਾਲੇ ਵਾਲੀ ਅਤੇ ਬਾਬਾ ਮਿਹਰਵਾਨ, ਹਰਿ ਜੀ, ਚਤੁਰਭੁਜ ਵਾਲੀ ਅਤੇ ਭਾਈ ਮਨੀ ਸਿੰਘ ਜੀ ਵਾਲੀ ਵਿਚ ਜੋ ਵਿਆਖਿਆ ਕੀਤੀ ਗਈ ਹੈ ਉਹ ਪਰਮਾਰਥ ਸਿੱਧ ਕਰਦੀ ਹੈ ਜਿਨ੍ਹਾਂ ਬਾਰੇ ਜਾਣਕਾਰੀ ਇਸ ਪ੍ਰਕਾਰ ਹੈ :-

**ਭਾਈ ਬਾਲੇ ਵਾਲੀ :** ਇਸ ਅੰਦਰ ਜੋ ਪ੍ਰਮਾਣਿਤ ਅਤੇ ਅਪ੍ਰਮਾਣਿਤ ਕਾਵਿ ਰਚਨਾ ਦਿੱਤੀ ਗਈ ਤੇ ਉਸ ਦਾ ਜੋ ਵਾਰਤਕ ਵਿਚ ਪਰਮਾਰਥ ਦਿੱਤਾ ਗਿਆ ਉਸ ਕਰਕੇ ਇਹ ਗੁਰਬਾਣੀ ਵਿਆਖਿਆ ਦੀ ਪਰਮਾਰਥ ਪ੍ਰਣਾਲੀ ਅਖਵਾਉਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਧਾਰਨ, ਬਚਪਨ ਅਤੇ ਹੋਰ ਕੌਤਕਾਂ ਸਮੇਤ ਸਾਖੀਆਂ ਦਰਜ ਹਨ। ਉਸ ਤੋਂ ਮਗਰੋਂ ਕ੍ਰਿਤ-ਕਾਲ (ਮੋਦੀ ਦੀ ਕਾਰ ਸਮੇਂ), ਰਟਨ ਕਾਲ (ਪ੍ਰਚਾਰ ਫੇਰੀਆਂ ਦੌਰਾਨ), ਟਿਕਣ-ਕਾਲ (ਕਰਤਾਰਪੁਰ ਟਿਕਾਣਾ ਕਰਨ ਵਕਤ) ਅਤੇ ਜੋਤੀ ਜੋਤ ਸਮਾਉਣ ਤਕ ਦਾ ਬਿਰਤਾਂਤ ਅੰਕਿਤ ਹੈ ਜਿਸ ਦੀਆਂ ੧੯੩ ਸਾਖੀਆਂ ਹਨ।

**ਪੋਥੀ ਸੱਚਖੰਡ ਵਾਲੀ:** ਸ੍ਰੀ ਗੁਰੂ ਰਾਮਦਾਸ ਜੀ ਦੇ ਵੱਡੇ ਪੁੱਤਰ ਬਾਬਾ ਪ੍ਰਿਥੀ ਚੰਦ ਦੇ

ਪੁੱਤ ਸੋਢੀ ਮਿਹਰਵਾਨ ਜਿਸ ਦਾ ਪੂਰਾ ਨਾਉਂ ਮਨੋਹਰ ਦਾਸ ਸੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜੋ ਜਨਮ ਸਾਖੀ ਲਿਖੀ ਉਸ ਦਾ ਨਾਂ ਪੋਥੀ ਸੱਚਖੰਡ ਹੈ। ਜਿਸ ਵਿਚ ਸ੍ਰੀ ਗੁਰੂ ਜੀ ਦੇ ਜਨਮ, ਬਚਪਨ, ਕੌਤਕ, ਮੋਦੀ ਕਾਰ, ਪ੍ਰਚਾਰ ਫੇਰੀਆਂ ਤੇ ਕਰਤਾਰਪੁਰ ਵਸਾਉਣ ਤਕ ਦੀਆਂ ੧੫੩ ਗੋਸਟਾਂ, ੨੦੭ ਗੁਰ ਸ਼ਬਦ, ੮ ਬਾਹਰੀ ਰਚਨਾ ਅਤੇ ੧੫੪ ਬਾਬਾ ਮਿਹਰਵਾਨ ਜੀ ਦੀ ਕਾਵਿ ਰਚਨਾ ਦਰਜ ਹੈ। ਬਾਬਾ ਮਿਹਰਵਾਨ ਜੀ ਦੀ ਕਾਵਿ ਰਚਨਾ ਵਿਚ ਕਈ ਥਾਈਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚੀ ਬਾਣੀ ਦੀ ਝਲਕ ਵੀ ਪ੍ਰਤੀਤ ਹੁੰਦੀ ਹੈ। ਪੋਥੀ ਸੱਚਖੰਡ ਜਨਮ ਸਾਖੀ ਦੀ ਪਹਿਲੀ ਸੰਚੀ ਦੇ ਰੂਪ ਵਿਚ ਹੈ।

**ਪੋਥੀ ਹਰਿ ਜੀ ਵਾਲੀ :** ਬਾਬਾ ਮਿਹਰਵਾਨ ਜੀ ਦੇ ਅਰੰਭੇ ਕਾਰਜ ਨੂੰ ਅੱਗੇ ਤੋਰਦਿਆਂ ਉਨ੍ਹਾਂ ਦੇ ਵਿਚਕਾਰਲੇ ਪੁੱਤਰ ਬਾਬਾ ਹਰਿ ਜੀ ਨੇ ਗੁਰੂ ਜੀ ਦੇ ਕਰਤਾਰਪੁਰ ਪੱਕੇ ਤੌਰ 'ਤੇ ਟਿਕਾਣਾ ਕਰਨ ਤੋਂ ਲੈ ਕੇ, ਬਾਬਾ ਲਹਿਣਾ (ਸ੍ਰੀ ਗੁਰੂ ਅੰਗਦ ਦੇਵ) ਜੀ ਦਾ ਮਿਲਾਪ, ਕਰਤਾਰਪੁਰੋਂ ਉਦਾਸੀਆਂ, ਕਰਤਾਰਪੁਰੋਂ ਅਚਲ ਬਟਾਲੇ, ਟਿੱਲਾ ਬਾਲ ਗੁੰਦਾਈ, ਲਾਹੌਰ, ਪੱਟੀ, ਬਟਾਲੇ, ਜਾਣ ਦਾ ਜ਼ਿਕਰ ਕੀਤਾ ਹੈ। ਇਸ ਪੋਥੀ ਵਿਚ ੬੨ ਗੋਸ਼ਟਾਂ ਅਤੇ ੧੦੬ ਰਚਨਾਵਾਂ ਲਿਖੀਆਂ ਹਨ।

**ਪੋਥੀ ਚਤੁਰਭੁਜ ਜੀ ਵਾਲੀ :** ਬਾਬਾ ਹਰਿ ਜੀ ਦੇ ਛੋਟੇ ਭਰਾਤਾ ਬਾਬਾ ਚਤੁਰਭੁਜ ਜੀ ਨੇ ਵੀ ਆਪਣੇ ਪਿਤਾ ਤੇ ਭਰਾ ਵਾਂਗ ਇਹ ਕਾਰਜ ਜਾਰੀ ਰੱਖਿਆ। ਉਨ੍ਹਾਂ ਨੇ ਕਰਤਾਰਪੁਰੋਂ ਕਸੂਰ, ਚੂਹਣੀ, ਪੀਰ ਕਮਾਲ ਦੀ ਤਲਵੰਡੀ, ਹੁਸਿੰਗ, ਕੰਕਣਪੁਰ, ਮਮਦੋਟ ਤੇ ਫਿਰੋਜ਼ਪੁਰ ਜਾਣ ਦਾ ਕਥਨ ਕੀਤਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਕੁਝ ਨਹੀਂ ਲਿਖਿਆ। ਇਸ ਪੋਥੀ ਅੰਦਰ ਕਰਤੇ ਨੇ ਗੁਰੂ ਜੀ ਦੀਆਂ ਗੋਸ਼ਟਾਂ ਤੇ ਰਚਨਾਵਾਂ ੭੫-੭੫ ਵਰਣਨ ਕੀਤੀਆਂ ਹਨ। ਇਹ ਦੋਵੇਂ ਪੋਥੀਆਂ ਦੂਜੀ ਸੰਚੀ ਅੰਦਰ ਦਰਜ ਹਨ।

**ਭਾਈ ਮਨੀ ਸਿੰਘ ਵਾਲੀ :** ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਗ੍ਰੰਥੀ ਭਾਈ ਮਨੀ ਸਿੰਘ ਜੀ ਸ਼ਹੀਦ ਨੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ-ਗਾਥਾ ਲਿਖੀ ਉਸ ਦੇ ਮੁੱਢ 'ਸਤਿਨਾਮ ਦੇ ਮੰਗਲਾਚਰਣ' ਦੀ ਮਹਿਮਾ ਉਪਰੰਤ ਭਾਈ ਗੁਰਦਾਸ ਜੀ ਦੀ ੪੯ ਪਉੜੀਆਂ ਵਾਲੀ ਪਹਿਲੀ ਵਾਰ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕੁਝ ਕੁ ਸ਼ਬਦ ਦੇ ਕੇ ਉਨ੍ਹਾਂ ਦਾ ਪਰਮਾਰਥ ਦਿੱਤਾ ਗਿਆ ਹੈ। ਸਤਿਗੁਰਾਂ ਦੇ ਪ੍ਰਕਾਸ਼ ਧਾਰਨ ਦੇ ਕਾਰਨ, ਜਨਮ, ਬਚਪਨ, ਵਿੱਦਿਆ, ਮੋਦੀ ਦੀ ਕਾਰ, ਦੇਸ ਪ੍ਰਦੇਸ਼ ਭ੍ਰਮਣ ਕਰ ਕੇ ਕਰਮ-ਕਾਂਡੀਆਂ ਨੂੰ ਪਰਮਾਤਮਾ ਨਾਲ ਜੁੜਣ ਦਾ ਉਪਦੇਸ਼ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਰਤਾਰਪੁਰ ਵਿਖੇ ਜੋਤੀ ਜੋਤ ਸਮਾਉਣਾ ਅਤੇ ਦੂਜੇ ਤੋਂ ਛੇਵੇਂ ਪਾਤਸ਼ਾਹ ਜੀ ਦੇ ਸੱਚਖੰਡ ਪਯਾਨੇ ਦਾ ਸੰਖੇਪ ਵਰਣਨ ਹੈ।

***ਚਲਦਾ. . .***

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ

*-ਸ. ਗੁਰਜਾਪ ਸਿੰਘ ਬੁਤਾਲਾ**

ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ ਕਿ:

*ਮਾਰਿਆ ਸਿਕਾ ਜਗਤਿ ਵਿਚਿ ਨਾਨਕ ਨਿਰਮਲ ਪੰਥੁ ਚਲਾਇਆ।*

*(ਵਾਰ ੧:੪੫)*

ਇਹ ਨਾਨਕ ਨਿਰਮਲ ਪੰਥ ਸਿੱਖ ਧਰਮ ਸਰਬੱਤ ਦੇ ਭਲੇ ਦਾ ਮੁੱਦਈ ਹੈ। ਸਿੱਖ ਧਰਮ ਊਚ-ਨੀਚ ਦਾ ਖੰਡਨ ਕਰ ਕੇ ਸਭ ਨੂੰ ਬਰਾਬਰ ਸਮਝਦਾ ਹੈ। ਸਿੱਖ ਧਰਮ ਵੱਖਰਾ ਤੇ ਨਿਆਰਾ ਇਸ ਕਰਕੇ ਵੀ ਹੈ ਕਿਉਂਕਿ ਉੱਦਮ ਤੇ ਚੜ੍ਹਦੀ ਕਲਾ ਇਸ ਦੇ ਮੁੱਖ ਅੰਗ ਹਨ। ਢਹਿੰਦੀ ਕਲਾ ਵਿਚ ਰਹਿਣ ਵਾਲਾ ਸਿੱਖ ਨਹੀਂ, ਚੜ੍ਹਦੀ ਕਲਾ ਹੀ ਸਿੱਖੀ ਦਾ ਮੁੱਢਲਾ ਗੁਣ ਹੈ। ਦਸ ਗੁਰੂ ਸਾਹਿਬਾਨ ਸਰੀਰਿਕ ਜਾਮੇ ਵਿਚ ਸੰਸਾਰ ਅੰਦਰ ਆਏ ਅਤੇ ਲੋਕਾਈ ਨੂੰ ਸੱਚ ਦੇ ਮਾਰਗ 'ਤੇ ਚੱਲਣ ਦਾ ਸੰਦੇਸ਼ ਦਿੱਤਾ ਅਤੇ ਪਰਮਾਤਮਾ ਵਿਚ ਅਭੇਦ ਹੋਣ ਦੀ ਜੀਵਨ-ਜੁਗਤੀ ਸਮਝਾਈ।

ਸਿੱਖਾਂ ਦੇ ਗਿਆਰ੍ਹਵੇਂ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਾਨਵਤਾ ਦੇ ਰਹਿਬਰ ਹਨ। ਅੰਗਰੇਜ਼ ਇਤਿਹਾਸਕਾਰ ਆਰਨਲਡ ਟਾਇਨਬੀ ਦਾ ਕਹਿਣਾ ਹੈ ਕਿ ਮਨੁੱਖਤਾ ਦਾ ਭਵਿੱਖ ਧੁੰਦਲਾ ਹੈ ਪਰ ਇਸ ਸਮੇਂ ਦੀ ਧਾਰਮਿਕ ਚਰਚਾ ਵਿਚ ਸਿੱਖ ਧਰਮ ਤੇ ਇਸ ਦੇ ਧਾਰਮਿਕ ਗ੍ਰੰਥ ਵਿਚ ਦੁਨੀਆ ਲਈ ਬਹੁਤ ਕੁਝ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਮੇਤ ਵੱਖ-ਵੱਖ ਧਰਮਾਂ ਦਾ ਤੁਲਨਾਤਮਿਕ ਅਧਿਐਨ (Comparative Study) ਕਰਨ ਵਾਲੀ ਪੜ੍ਹੀ-ਲਿਖੀ ਅੰਗਰੇਜ਼ ਬੀਬੀ ਪਰਲ ਐੱਸ. ਬੱਕ ਦੇ ਅਨੁਸਾਰ ਸਾਰੇ ਧਰਮ ਗ੍ਰੰਥ ਪੜ੍ਹੇ ਹਨ, ਪਰ ਮਨ ਅਤੇ ਦਿਮਾਗ਼ ਨੂੰ ਜੋ ਸ਼ਾਂਤੀ ਸਿੱਖਾਂ ਦੇ ਧਾਰਮਿਕ ਗ੍ਰੰਥ ਨੂੰ ਪੜ੍ਹ ਕੇ ਮਿਲੀ ਹੈ, ਉਹ ਹੋਰ ਕਿਸੇ ਗ੍ਰੰਥ 'ਚੋਂ ਨਹੀਂ ਸੀ ਮਿਲੀ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਗੁਰੂ ਦਾ 'ਸ਼ਬਦ' ਹੀ ਮਨ ਨੂੰ ਸਥਿਰ ਅਵਸਥਾ ਵਿਚ ਟਿਕਾਈ ਰੱਖਦਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾਂ ਮਨੁੱਖ ਕਮਲਾ ਹੋ ਜਾਂਦਾ ਹੈ। ਗੁਰਵਾਕ ਹੈ :

*ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੫)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਭ ਤੋਂ ਵੱਡੀ ਗੱਲ ਇਹ ਹੈ ਕਿ ਅਸੀਂ ਦੁਨੀਆ ਦੇ ਕਿਸੇ ਵੀ ਕੋਨੇ ਵਿਚ ਵੀ ਚਲੇ ਜਾਈਏ ਤਾਂ ਵੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਹੋ ਜਾਣਗੇ ; ਕਿਉਂਕਿ ਹਰ ਦੇਸ਼, ਹਰ ਰਾਜ, ਹਰ ਜ਼ਿਲ੍ਹੇ ਅਤੇ ਹਰ ਪਿੰਡ ਵਿਚ ਗੁਰੂ ਨਾਨਕ ਨਾਮ ਲੇਵਾ ਸਿੱਖ-ਸੰਗਤ ਨੇ ਗੁਰਦੁਆਰਾ ਸਾਹਿਬ ਉਸਾਰ ਦਿੱਤੇ ਹਨ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਇਹ ਹੈ ਕਿ ਗੁਰਬਾਣੀ

*ਪਿੰਡ ਤੇ ਡਾਕ: ਬੁਤਾਲਾ, ਤਹਿਸੀਲ ਢਿੱਲਵਾਂ, ਹਲਕਾ ਭੁਲੱਥ, ਜ਼ਿਲ੍ਹਾ ਕਪੂਰਥਲਾ-੧੪੪੮੦੪; ਮੋ. +੯੧੯੮੧੪੪੬੮੪੭੬

ਦਾ ਸੰਦੇਸ਼ ਸਮੁੱਚੀ ਮਾਨਵਤਾ ਲਈ ਸਾਂਝਾ ਹੈ। ਇੱਥੇ ਜ਼ਿਕਰਯੋਗ ਹੈ ਕਿ ਤਕਰੀਬਨ ੧੭੯ ਦੇਸ਼ਾਂ ਵਿਚ ਸਿੱਖਾਂ ਦੀ ਵੱਸੋਂ ਹੋ ਚੁੱਕੀ ਹੈ। ਸਿੱਖ ਧਰਮ ਸਾਰੇ ਹੀ ਵਰਗਾਂ ਦੇ ਲੋਕਾਂ ਨੂੰ ਪਿਆਰ ਕਰਨ ਤੇ ਬਰਾਬਰਤਾ ਦਾ ਸੰਦੇਸ਼ ਦਿੰਦਾ ਹੈ। ਦਸਮ ਪਾਤਸ਼ਾਹ ਦਾ ਫੁਰਮਾਨ ਹੈ :

*ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮ ਸਾਫੀ,*
*ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ ॥* *(ਅਕਾਲ ਉਸਤਤਿ)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਤੇ ਵਿਲੱਖਣਤਾ ਇਹ ਵੀ ਹੈ ਕਿ ਇਹ ਭਾਸ਼ਾ ਲੋਕ ਭਾਸ਼ਾ ਵਿਚ ਹੈ, ਜਿਸ ਕਰਕੇ ਹਰ ਕੋਈ ਇਸ ਖ਼ਜ਼ਾਨੇ ਵਿੱਚੋਂ ਆਪਣੀ ਸੂਝ-ਬੂਝ ਨਾਲ ਅਧਿਆਤਮਿਕ ਭੁੱਖ ਨੂੰ ਪੂਰੀ ਕਰਨ ਦੀ ਕੋਸ਼ਿਸ਼ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਪਾਵਨ ਬਾਣੀ ਮਨੁੱਖੀ ਕਦਰਾਂ-ਕੀਮਤਾਂ, ਸਮਾਜਿਕ ਨਿਆਂ- ਪ੍ਰਣਾਲੀ, ਪ੍ਰੇਮਾ-ਭਗਤੀ, ਸਾਂਝੀਵਾਲਤਾ, ਨਾਮ-ਸਿਮਰਨ, ਜੀਵਨ-ਜਾਚ ਅਤੇ ਮਨੁੱਖੀ ਹੱਕਾਂ ਦੀ ਮੁੱਦਈ ਹੈ। ਧੁਰ ਦਰਗਾਹ ਤੋਂ ਆਈ ਪਾਵਨ ਪਵਿੱਤਰ ਬਾਣੀ ਨੇ ਸਾਰੀਆਂ ਚਿੰਤਾਵਾਂ ਨੂੰ ਮਿਟਾ/ਭੁਲਾ ਦਿੱਤਾ ਹੈ :

*ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੮)*

ਗੁਰੂ ਸਾਹਿਬ ਜੀਵਾਂ ਦੇ ਉੱਧਾਰ ਲਈ ਪ੍ਰੇਰਨਾ ਰੂਪੀ ਸ਼ਬਦ ਦੀ ਸੇਧ ਦਿੰਦੇ ਹਨ। ਨਾਮ ਸਿਮਰਨ, ਭਜਨ-ਬੰਦਗੀ ਕਰਨ ਵਾਲਾ ਮਨੁੱਖ ਹਮੇਸ਼ਾਂ ਹੀ ਉਸ ਅਕਾਲ-ਪੁਰਖ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ।

ਹਰ ਲਿਖਾਰੀ, ਕਵੀ ਜਾਂ ਸ਼ਾਇਰ ਆਪਣੇ-ਆਪਣੇ ਢੰਗ ਨਾਲ ਗੁਰੂ ਸਾਹਿਬ ਦੀ ਉਸਤਤ ਕਰਦਾ ਹੈ। ਸ. ਪ੍ਰੀਤਮ ਸਿੰਘ 'ਕਾਸਦ' ਨੇ ਆਪਣੀ ਇਕ ਰਚਨਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਬਾ-ਕਮਾਲ ਬਿਆਨ ਕੀਤਾ :-

*"ਰੱਬ ਦੇ ਪੁਜਾਰੀਓ ਸਪੋਲੀਆਂ ਦੀ ਪੂਜਾ ਕਰੋ,...*
*ਸ਼ੇਰਾਂ ਦਾ ਸਰੂਪ ਲੈ ਕੇ ਭੇਡਾਂ ਵਾਲੀ ਚਾਲ ਚੱਲੋ,*
*ਵੱਟਾ ਨਾ ਲਗਾਉ ਪੰਥ ਖਾਲਸੇ ਦੀ ਸ਼ਾਨ 'ਤੇ।*
*ਖਾਲਸੇ ਦਾ ਇੱਕੋ-ਇੱਕ ਹਾਜ਼ਰਾ ਹਜ਼ੂਰ ਗੁਰੂ,*
*ਜਿਸਦੀ ਹੈ ਮਹਿਮਾ ਤਿੰਨਾਂ ਲੋਕਾਂ ਦੀ ਜ਼ੁਬਾਨ 'ਤੇ।*
*ਦਸਵੇਂ ਹਜ਼ੂਰ ਨੇ ਹਜ਼ੂਰ ਸਾਹਿਬ ਥਾਪਿਆ ਏ,*
*ਆਦਿ ਗੁਰੂ ਗ੍ਰੰਥ ਸਾਹਿਬ ਗੁਰੂ ਦੇ ਸਥਾਨ 'ਤੇ।"*

ਗੁਰੂ ਉਹ ਹਸਤੀ ਹੈ ਜੋ ਕਿਸੇ ਮਨੁੱਖ ਨੂੰ ਅਗਿਆਨਤਾ ਦੇ ਹਨ੍ਹੇਰੇ 'ਚੋਂ ਕੱਢ ਕੇ ਉਸ ਵਿਚ ਗਿਆਨ ਦਾ ਪ੍ਰਕਾਸ਼ ਕਰ ਦੇਵੇ। ਗੁਰਵਾਕ ਹੈ :

*ਸਤਿਗੁਰ ਸਬਦਿ ਉਜਾਰੋ ਦੀਪਾ ॥*
*ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੨੧)*

ਭਾਰਤ ਦੀ ਸਰਬ ਉੱਚ ਅਦਾਲਤ (ਸੁਪਰੀਮ ਕੋਰਟ) ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ (Living Guru) 'ਜ਼ਿੰਦਾ ਗੁਰੂ' ਵਜੋਂ ਮਾਨਤਾ ਦਿੱਤੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਨਿਰਦੇਸ਼ ਦਿੱਤੇ ਸਨ ਕਿ ਉਨ੍ਹਾਂ ਤੋਂ ਬਾਅਦ ਕੋਈ ਵੀ ਵਿਅਕਤੀ ਗੁਰੂ ਨਹੀਂ ਅਖਵਾਏਗਾ। ਸਾਰੇ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਸੇਧ ਲੈ ਕੇ ਜੀਵਨ ਬਤੀਤ ਕਰਨ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਮੁਤਾਬਿਕ ਸਿੱਖਾਂ ਦੇ ਮਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਜਿੰਨੀ ਮਾਨਤਾ ਹੈ, ਉਨੀ ਕਿਸੇ ਵੀ ਧਾਰਮਿਕ ਗ੍ਰੰਥ ਦੀ ਹੋਰਨਾਂ ਧਰਮਾਂ ਵਿਚ ਨਹੀਂ ਹੈ। ਕਹਿਣ ਤੋਂ ਭਾਵ ਹੋਰਨਾਂ ਧਰਮਾਂ ਦੇ ਗ੍ਰੰਥਾਂ ਨੂੰ ਗੁਰੂ ਵਜੋਂ ਮਾਨਤਾ ਨਹੀਂ ਦਿੱਤੀ ਗਈ। ਇਸੇ ਕਾਰਨ ਹੀ ਦੂਜੇ ਧਰਮਾਂ ਨਾਲੋਂ ਗੁਰੂ ਸਾਹਿਬ ਨੂੰ ਵੱਖਰੇ ਦੱਸਦਿਆਂ ਮਾਣਯੋਗ ਜਸਟਿਸ ਮਿਸ਼ਰਾ ਨੇ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਦੁਆਰਿਆਂ ਵਿਚ ਇਕ (Living Guru) 'ਜ਼ਿੰਦਾ ਗੁਰੂ' ਵਾਂਗ ਸੁਸ਼ੋਭਿਤ ਹੁੰਦੇ ਹਨ ਤੇ ਇਨ੍ਹਾਂ ਨੂੰ ਜ਼ਿੰਦਾ ਗੁਰੂ ਮੰਨਿਆ ਜਾਂਦਾ ਹੈ ਅਤੇ ਗੁਰਦੁਆਰਾ ਸਾਹਿਬ ਦਾ ਸਨਮਾਨ (ਮਾਣ-ਮਰਯਾਦਾ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਾਰਨ ਹੀ ਹੁੰਦੀ ਹੈ। ਸੰਵਿਧਾਨਿਕ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਿੱਖਾਂ ਦੇ (Living Guru) ਜ਼ਿੰਦਾ (ਜਾਗਤ ਜੋਤਿ) ਗੁਰੂ ਹਨ।

ਮੌਜੂਦਾ ਹਾਲਾਤਾਂ ਵਿਚ ਕਈ ਦੰਭੀ ਤੇ ਦੇਹਧਾਰੀ ਗੁਰੂਆਂ ਦੇ ਬਥੇਰੇ ਟੋਲੇ ਹਨ। ਪਾਰਖੂਆਂ ਅੱਗੇ ਡਿੰਭੀਆਂ ਦਾ ਪੋਲ ਖੁੱਲ੍ਹ ਹੀ ਜਾਂਦਾ ਹੈ। ਜਿਵੇਂ ਭਾਈ 'ਮੱਖਣ ਸ਼ਾਹ' ਲੁਬਾਣਾ ਨੇ ਬਾਬਾ ਬਕਾਲਾ ਸਾਹਿਬ ਵਿਖੇ ਗੁਰੂ ਬਣੀ ਬੈਠੀ ਟੋਲੀ ਦਾ ਪਾਜ ਉਘੇੜ੍ਹਿਆ ਸੀ। ਭਾਈ ਗੁਰਦਾਸ ਜੀ ਅਜਿਹੇ ਪਖੰਡੀਆਂ ਬਾਰੇ ਫੁਰਮਾਉਂਦੇ ਹਨ ਕਿ ਇਹ ਭਾਵੇਂ ਕਿੰਨੇ ਵੀ ਵਲ-ਛਲ ਕਿਉਂ ਨਾ ਕਰਨ, ਇਹ ਆਪਣੀਆਂ ਕਰਤੂਤਾਂ ਤੋਂ ਸਹਿਜੇ ਹੀ ਪਛਾਣੇ ਜਾਂਦੇ ਹਨ :

*ਗੁਛਾ ਹੋਇ ਧ੍ਰਿਕਾਨੂਆ ਕਿਉ ਵੜੀਐ ਦਾਖੈ।*
*ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।*
*ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ।*
*ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ।*
*ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ।*
*ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ ॥ (ਵਾਰ ੩੫:੧੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਹੋਰ ਕੋਈ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਲਈ ਜਾਗਤਿ ਜੋਤਿ ਗੁਰੂ ਹਨ। ਜਾਗਤ ਜੋਤਿ ਗੁਰੂ ਦਾ ਅਦਬ ਸਤਿਕਾਰ ਕਰਨਾ ਤੇ ਕਰਾਉਣਾ ਅਤਿ ਮਹੱਤਵਪੂਰਨ ਪੱਖ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ-ਸਤਿਕਾਰ ਬਾਰੇ ਇਹ ਹੁਕਮ ਕੀਤਾ :

*ਜੋ ਸਿੱਖ ਗੁਰਬਾਨੀ ਭੈ ਕਰੈ। ਬਿਨ ਪ੍ਰਯਾਸ ਭਵ ਸਾਗਰ ਤਰੈ ॥੧॥*
*(ਗੁਰਪ੍ਰਤਾਪ ਸੂਰਜ, ਰਾਸਿ ੧੦, ਅੰਸੂ ੨੭)*

*ਜਿਸ ਭੈ ਅਦਬੈ ਬਾਨੀ ਨਹੀ, ਸੌ ਸਿੱਖ ਹਮਰਾ ਨਾਹਿ ॥੧੧॥*

*(ਮਹਿਮਾ ਪ੍ਰਕਾਸ਼, ਭਾਗ ਦੂਜਾ)*

ਬਾਣੀ ਗੁਰੂ ਤੇ ਗੁਰੂ ਬਾਣੀ ਰੂਪ ਹੈ। ਇਹ ਗੁਰਮਤਿ ਦਾ ਇਕ ਅਤਿ ਸੂਖਮ ਅਤੇ ਉੱਚਾ ਸਿਧਾਂਤ ਹੈ, ਜੋ ਸਾਨੂੰ ਵਿਅਕਤੀਵਾਦ, ਸ਼ਖ਼ਸੀ ਗੁਰੂ ਡੰਮ੍ਹ ਦੀ ਪੂਜਾ ਤੋਂ ਉੱਚਿਆਂ ਕਰ ਕੇ ਅਕਾਲ ਪੁਰਖ ਅਤੇ ਦਸਾਂ ਸਤਿਗੁਰਾਂ ਦੇ ਆਤਮਿਕ ਸਰੂਪ ਨਾਲ ਜੋੜਦਾ ਹੈ। ਸਤਿਗੁਰ ਵਿਚ ਸ਼ਬਦ ਦਾ ਨਿਵਾਸ ਹੈ ਅਤੇ ਸ਼ਬਦ ਵਿਚ ਸਤਿਗੁਰਾਂ ਦਾ, ਪਰ ਇਹ ਸਮਝ ਵਾਹਿਗੁਰੂ ਦੇ ਗਿਆਨ ਵਿਚ ਧਿਆਨ ਜੋੜਨ ਨਾਲ ਆਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਹੋਣਾ ਬਹੁਤ ਜ਼ਰੂਰੀ ਹੈ। ਗੁਰੂ ਸਾਹਿਬ ਸਾਰੀ ਖਲਕਤ ਦੇ ਸਾਂਝੇ ਹਨ। ਗੁਰੂ ਸਾਹਿਬਾਨ, ਭਗਤ ਸਾਹਿਬਾਨ, ਭੱਟ ਸਾਹਿਬਾਨ ਅਤੇ ਗੁਰਸਿੱਖਾਂ ਵੱਲੋਂ ਉਚਾਰੀ ਬਾਣੀ ਦੇ ਸਮੂਹ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ 'ਸ਼ਬਦ ਗੁਰੂ' ਦੀ ਉਪਾਧੀ ਮਿਲੀ ਹੈ। ਇਸ ਦੀ ਮਹਾਨਤਾ ਲਫ਼ਜ਼ਾਂ ਤੋਂ ਬਾਹਰ ਹੈ। ਕਵੀ ਨਿਹਾਲ ਸਿੰਘ ਇਕ ਰਚਨਾ ਗੁਰੂ ਸਾਹਿਬ ਵਿਚ ਅਥਾਹ ਪਿਆਰ ਤੇ ਭਰੋਸੇ ਦੀ ਪ੍ਰਤੀਕ ਹੈ, ਕਵੀ ਅਨੁਸਾਰ :

*ਕਾਹੂੰ ਕੋ ਭਰੋਸੋ ਹੈ ਜ਼ਮੀਨ ਕੋ ਜ਼ਮਾਨੇ ਬੀਚ,*
*ਕਾਹੂੰ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।*
*ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ,*
*ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈ ਕਾਜ ਪੈ।*
*ਕਾਹੂੰ ਕੋ ਭਰੋਸੋ ਦੇਵ ਬਾਨੀ ਅਰੁ ਪਾਰਸੀ ਕੋ,*
*ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜਾਜ਼ ਪੈ।*
*ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ,*
*ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।* *(ਕਵੀ ਨਿਹਾਲ ਸਿੰਘ)*

ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਅਦਬ ਤੇ ਸਤਿਕਾਰ ਨਾਲ ਕਰਨਾ ਚਾਹੀਦਾ ਹੈ। ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋ ਜਾਂਦਾ, ਉਹ ਧਰਤੀ ਤਾਂ ਧੰਨ ਹੋ ਜਾਂਦੀ ਹੈ। ਗੁਰਦੁਆਰਾ ਸਾਹਿਬ ਵਿਚ ਦਰਸ਼ਨ ਕਰਨ ਲਈ ਕਿਸੇ ਦੇਸ਼, ਮਜ਼੍ਹਬ, ਜਾਤ ਵਾਲੇ ਨੂੰ ਕੋਈ ਮਨਾਹੀ ਨਹੀਂ ਪਰ ਉਸ ਕੋਲ ਸਿੱਖ ਧਰਮ ਵਿਚ ਵਿਵਰਜਿਤ ਤੰਬਾਕੂ ਅਤੇ ਨਸ਼ੇ ਵਾਲੀ ਕੋਈ ਚੀਜ਼ ਨਹੀਂ ਹੋਣੀ ਚਾਹੀਦੀ ਅਤੇ ਨਾ ਹੀ ਉਸ ਨੇ ਕਿਸੇ ਨਸ਼ੇ ਦਾ ਸੇਵਨ ਕੀਤਾ ਹੋਣਾ ਚਾਹੀਦਾ ਹੈ।

ਇੱਕ ਪਿੰਡ ਵਿਚ ਇਕ ਹੀ ਗੁਰਦੁਆਰਾ ਹੋਣਾ ਚਾਹੀਦਾ ਹੈ। ਗੁਰਦੁਆਰਾ ਸਾਹਿਬ ਦਾ ਨਾਮ ਜਾਤਾਂ/ਗੋਤਾਂ ਦੇ ਆਧਾਰ 'ਤੇ ਨਹੀਂ ਰੱਖਿਆ ਜਾਣਾ ਚਾਹੀਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ-ਸਤਿਕਾਰ ਦੇ ਅਵੇਸਲੇਪਣ ਕਰਕੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਵਿੱਤਰ ਸਰੂਪ ਅਗਨ ਭੇਟ ਹੋਣ ਦੀਆਂ ਹਿਰਦੇ-ਵੇਦਕ ਘਟਨਾਵਾਂ ਅਕਸਰ ਸੁਣਨ ਨੂੰ ਮਿਲਦੀਆਂ ਹਨ। ਅਕਸਰ ਹੀ ਕਈ ਘਟਨਾਵਾਂ ਗੁਰੂ ਸਾਹਿਬ ਜੀ ਦੀ ਬੇਅਦਬੀ ਦਾ ਕਾਰਨ ਬਣਦੀਆਂ ਹਨ ਜੋ ਬਹੁਤ ਹੀ ਦੁਖਦਾਈ ਹੈ। ਵਾਹਿਗੁਰੂ ਸਭ ਨੂੰ ਸੁਮੱਤ ਬਖ਼ਸ਼ੇ। ■

*ਸਤੰਬਰ ੨੦੨੧ ਦਾ ਬਾਕੀ:*

*ਮੂਲ ਅੰਗਰੇਜ਼ੀ ਲੇਖ ਦਾ ਪੰਜਾਬੀ ਅਨੁਵਾਦ :*

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ : ਪੂਰਬ ਦੀਆਂ ਉਦਾਸੀਆਂ

*-ਸ. ਜਗਮੋਹਨ ਸਿੰਘ**

**ਰਾਜਮਹਲ :** *"ਰਾਜ ਮਹਿਲ ਭਾਨੂ ਬਹਿਲੁ ਭਾਉ ਭਗਤਿ ਗੁਰਮਤਿ ਮਨਿ ਭਾਣੀ। ਸਨਮੁਖੁ ਸੋਢੀ ਬਦਲੀ ਸੇਠ ਗੁਪਾਲੈ ਗੁਰਮਤਿ ਜਾਣੀ।"*

ਭਾਈ ਗੁਰਦਾਸ ਜੀ ਦੀ ਉਕਤ ਪੰਕਤੀ ਮੁਤਾਬਿਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਵਕਤ ਭਾਨੂੰ ਬਹਿਲ, ਸੋਢੀ ਬਦਲੀ ਅਤੇ ਸੇਠ ਗੋਪਾਲ ਰਾਜਮਹਲ ਦੇ ਵਾਸੀ ਗੁਰੂ ਜੀ ਦੇ ਪ੍ਰੇਮੀ ਸਿੱਖ ਸਨ। ਇਹ ਗੁਰੂ ਸਾਹਿਬਾਨ ਦੇ ਵਿਚਾਰਾਂ ਤੋਂ ਭਲੀ-ਭਾਂਤ ਜਾਣੂ ਸਨ ਅਤੇ ਗੁਰੂ ਜੀ ਦੇ ਮਹਾਨ ਮੁਰੀਦ ਸ਼ਰਧਾਲੂ ਸਨ। ਇਹ ਰਾਜਮਹਲ ਦੇ ਸਿੱਖਾਂ ਦੀ ਮਹੱਤਤਾ ਦਰਸਾਉਂਦਾ ਹੈ। ਮੱਧਕਾਲ ਅੰਦਰ ਇਤਿਹਾਸਿਕ ਤੌਰ 'ਤੇ ਇਹ ਇਕ ਅਤਿ ਮਹੱਤਵਪੂਰਨ ਅਸਥਾਨ ਸੀ ਅਤੇ ਪਟਨੇ ਅਤੇ ਢਾਕੇ ਨਾਲ ਚੰਗੀ ਤਰ੍ਹਾਂ ਜੁੜਿਆ ਹੋਇਆ ਸੀ।

ਇਹ ਨਗਰ ਦਰਿਆ ਗੰਗਾ ਦੇ ਕਿਨਾਰਿਆਂ ਉੱਪਰ ਵੱਸਿਆ ਹੋਇਆ ਬੰਗਾਲ ਅਤੇ ਬਿਹਾਰ ਦੀ ਸਰਹੱਦ ਦੇ ਨਾਲ-ਨਾਲ ਸੀ। ੧੫੭੬ ਈ. 'ਚ ਮੁਗ਼ਲ ਬਾਦਸ਼ਾਹ ਅਕਬਰ ਅਤੇ ਕਰਾਨੀ ਖ਼ਾਨਦਾਨ ਦੇ ਦਾਊਦ ਖਾਨ ਬੰਗਾਲ ਦੇ ਮੁਲਤਾਨ ਵਿਚਕਾਰ ਰਾਜਮਹਲ ਦੀ ਲੜਾਈ ਲੜੀ ਗਈ। ਦਾਊਦ ਖਾਨ ਨੂੰ ਪਕੜ ਲਿਆ ਗਿਆ ਅਤੇ ਮਗਰੋਂ ਮੁਗ਼ਲਾਂ ਦੁਆਰਾ ਫਾਂਸੀ ਚਾੜ੍ਹ ਦਿੱਤਾ ਗਿਆ। ਮਗਰੋਂ ੧੫੯੨ ਈ. ਵਿਚ ਉਡੀਸ਼ਾ ਦੀ ਜਿੱਤ ਤੋਂ ਮਗਰੋਂ ਰਾਜਾ ਮਾਨ ਸਿੰਘ ਪਹਿਲਾ, ਬੰਗਾਲ ਸੂਬੇ ਦਾ ਮੁਗ਼ਲ ਗਵਰਨਰ ਬਣਿਆ। ਉਸ ਨੇ ਤੇਲੀਆ ਗੜ੍ਹੀ ਦੱਰੇ ਅਤੇ ਦਰਿਆ ਦੇ ਨੀਤੀਗਤ ਆਦੇਸ਼ ਦੇ ਕਾਰਨ ੧੫੯੫-੯੬ ਈ. 'ਚ ਰਾਜਮਹਲ ਨੂੰ ਆਪਣੀ ਰਾਜਧਾਨੀ ਬਣਾ ਲਿਆ।

੧੬੦੮ ਈ. 'ਚ ਬੰਗਾਲ ਦੀ ਰਾਜਧਾਨੀ ਬਦਲ ਕੇ ਢਾਕੇ ਲੈ ਆਂਦੀ ਗਈ (ਹੁਣ ਬੰਗਲਾਦੇਸ਼ ਦਾ ਢਾਕਾ) ਰਾਜਾ ਮਾਨ ਸਿੰਘ ਨੇ ਰਾਜਮਹਲ ਨੂੰ ਬਾਦਸ਼ਾਹ ਅਕਬਰ ਨੂੰ ਸਤਿਕਾਰ ਪੇਸ਼ ਕਰਦਿਆਂ ਅਕਬਰ ਨਗਰ ਦਿੱਤਾ ਅਤੇ ਮੁਗ਼ਲ ਸ਼ਾਸਕਾਂ ਦੇ ਕਹਿਣ 'ਤੇ ਜਾਂ ਉਨ੍ਹਾਂ ਦੀ ਖੁਸ਼ੀ ਖ਼ਾਤਰ ਮਹੱਲ, ਬਾਗ਼ ਅਤੇ ਮਸਜਿਦਾਂ ਦੀ ਉਸਾਰੀ ਕਰਾਈ। ੧੬੩੯ ਈ. ਵਿਚ ਰਾਜਮਹਲ ਨੇ ਮੁੜ ਇਕ ਵਾਰ ਆਪਣੀ ਪੁਰਾਣੀ ਸ਼ਾਨ ਨੂੰ ਹਾਸਲ ਕਰ ਲਿਆ। ਬੰਗਾਲ ਦੇ ਸੂਬੇ ਅਤੇ ਬਾਦਸ਼ਾਹ ਸ਼ਾਹ ਜਹਾਨ ਦੇ

**ਆਨਰੇਰੀ ਇੰਚਾਰਜ, ਸਿੱਖ ਮਿਸ਼ਨ ਕਲਕੱਤਾ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ.+੯੧੯੮੩੧੯-੦੮੯੧੨*

ਦੂਸਰੇ ਪੁੱਤਰ ਸ਼ਾਹੀ ਸੁਜਾਹ ਨੇ ਰਾਜਮਹਲ ਨੂੰ ਬੰਗਾਲ ਦੀ ਰਾਜਧਾਨੀ ਬਣਾਇਆ। ਇਹ ੧੬੬੦ ਈ. ਤਕ ਨਿਰੰਤਰ ਤੌਰ ਮੁਗ਼ਲ ਸੂਬੇਦਾਰ ਦੀ ਗੱਦੀ ਅਤੇ ੧੬੬੧ ਈ. ਤਕ ਟਕਸਾਲ ਰਿਹਾ।

**ਮਾਲਦਾ ਅਤੇ ਮਕਸੂਦਾਬਾਦ :** ਦੂਰ ਪੂਰਬ ਵੱਲ ਨੂੰ ਢਾਕੇ ਨੂੰ ਜਾਣ ਵਕਤ ਸ੍ਰੀ ਗੁਰੂ ਤੇਗ ਬਹਾਦਰ ਜੀ ਦੋਨਾਂ ਅਸਥਾਨਾਂ ਉੱਪਰ ਆਏ। ਰੇਸ਼ਮੀ ਅਤੇ ਸੂਤੀ ਕੱਪੜੇ ਦੇ ਉਦਯੋਗ ਉੱਪਰ ਖੁਸ਼ਹਾਲ ਹੋਏ ਦੋਨੋਂ ਨਗਰ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰ ਰਹੇ ਸਨ। ਸਾਰੀ ਦੁਨੀਆ ਤੋਂ ਇੱਥੇ ਵਪਾਰੀ ਲੋਕ ਹੁੰਮ-ਹੁਮਾ ਕੇ ਆਉਂਦੇ ਸਨ। ਮਾਲਦਾ ਕਸਬੇ ਦੇ ਸਰਾਬਰੀ ਖੇਤਰ ਦੇ ਪੁਰਾਣੇ ਹਿੱਸੇ 'ਚ ਇਕ ਗੁਰਦੁਆਰਾ ਸਾਹਿਬ ਮਹਾਨੰਦਾ ਅਤੇ ਕਾਲਿੰਦੀ ਨਦੀਆਂ ਦੇ ਸੰਗਮ ਉੱਪਰ ਅਸਥਿਤ ਹੈ। ਮਾਲਦਾ ਨੂੰ ਮੁੱਢਲੇ ਮੱਧ ਯੁੱਗ ਦੇ ਸਮੇਂ ਗੋਊਦ ਦੇ ਨਾਂ ਨਾਲ ਜਾਣਿਆ ਜਾਂਦਾ ਸੀ ਅਤੇ ਇਹ ਬੰਗਾਲ ਦੀ ਰਾਜਧਾਨੀ ਸੀ। ਇਹ ਤਿਰਛੇਦਾਅ ਰਾਜਮਹਲ ਦੇ ਉਲਟੇ ਪਾਸੇ ਹੈ।

ਮਕਸੂਦਾਬਾਦ ਭਗੀਰਥੀ ਨਦੀ ਦੇ ਕਿਨਾਰਿਆਂ ਉੱਪਰ ਵੱਸਿਆ ਹੋਇਆ ਹੈ। ਇਸ ਦੀ ਨੀਤੀਗਤ ਸਥਾਨ-ਸਥਿਤੀ ਦੇ ਕਾਰਨ ਕਰ ਕੇ ਇਹ ੧੮ਵੀਂ ਸਦੀ ਦੇ ਅਰੰਭ 'ਚ ਮੁਰਸ਼ਿਦ ਕੁਲੀ ਖਾਂ ਦੇ ਵਕਤ ਢਾਕੇ ਤੋਂ ਬਦਲ ਕੇ ਬੰਗਾਲ ਸੂਬੇ ਦੀ ਰਾਜਧਾਨੀ ਬਣਿਆ ਅਤੇ ਇਸ ਦਾ ਨਾਮ ਮੁਰਸ਼ਿਦਾਬਾਦ ਹੋਇਆ। ਇੱਥੇ ਇਕ ਉਦਾਸੀ ਸੰਪਰਦਾ ਦੇ ਸੰਤਾਂ-ਸਾਧੂਆਂ ਦਾ ਇਕ ਗੁਰਦੁਆਰਾ ਹੋਇਆ ਕਰਦਾ ਸੀ ਪਰੰਤੂ ਹੁਣ ਇਸ ਦਾ ਵਜੂਦ ਨਹੀਂ ਰਿਹਾ।

**ਢਾਕਾ :** *"ਚਾਲੇ ਸਨਮੁਖ ਦੇਸ਼ ਬੰਗਾਲੇ, ਦੁਨਦਭੀ ਬਾਜੇ ਸ਼ਬਦ ਵਿਸ਼ਾਲੇ।"* 'ਸੂਰਜ ਪ੍ਰਕਾਸ਼' ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ : "ਜਦੋਂ ਗੁਰੂ ਜੀ ਪਟਨੇ ਤੋਂ ਢਾਕੇ ਵੱਲ ਨੂੰ ਪ੍ਰਸਥਾਨ ਕਰਦੇ ਹਨ, ਦਰਿਆ ਗੰਗਾ ਉੱਪਰ ਵੱਸੇ ਹੋਏ ਵੱਡੇ ਨਗਰਾਂ ਜਿਵੇਂ ਮੁੰਗੇਰ, ਭਾਗਲਪੁਰ ਤਕ ਗੁਰੂ ਜੀ ਦੇ ਉੱਚੇ ਸਤਿਕਾਰ ਨਗਾਰੇ ਦੀ ਉੱਚੀ ਗੂੰਜ ਪਾਈ ਜਾਂਦੀ।

ਸੰਨ ੧੬੬੬ ਈ. 'ਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦੱਖਣੀ-ਏਸ਼ਿਆਈ ਸੂਬਿਆਂ 'ਚੋਂ ਸਭ ਤੋਂ ਵੱਧ ਖੁਸ਼ਹਾਲ ਸੂਬੇ ਢਾਕਾ ਦੀ ਯਾਤਰਾ ਕੀਤੀ। ਬੰਗਾਲ ਮੁਗ਼ਲ ਸੂਬੇਦਾਰ ਸ਼ਾਇਸਤਾ ਖ਼ਾਨ ਅਧੀਨ ੧੭ਵੀਂ ਸਦੀ 'ਚ ਬਰਤਾਨੀਆਂ ਤੋਂ ਆਉਣ ਵਾਲੇ ਵਪਾਰੀਆਂ ਲਈ ਇਕ ਚੁੰਬਕ ਜਿਹੀ ਖਿੱਚ ਰੱਖਦਾ ਸੀ। ਸਥਾਨਕ ਸੰਗਤ ਦੇ ਨਾਲ-ਨਾਲ ਪ੍ਰਭਾਵਸ਼ਾਲੀ ਨਵਾਬ ਸਾਇਸਤਾ ਖਾਨ ਜਿਹੜਾ ਕਿ ਸ਼ਾਹਜਹਾਨ ਦੀ ਬੇਗ਼ਮ ਮੁਮਤਾਜ ਮਹਲ ਦਾ ਭਰਾ ਸੀ ਉਸ ਨੇ ਵੀ ਗੁਰੂ ਜੀ ਦਾ ਧੂਮ-ਧਾਮ ਨਾਲ ਨਿੱਘਾ ਸਵਾਗਤ ਕੀਤਾ। ਸੰਗਤ ਤੋਲਾ/ਟੋਲਾ ਜਿਹੇ ਇਲਾਕਿਆਂ ਦੀ ਤਰਫੋਂ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਲੰਬੇ ਸਮੇਂ ਤਕ ਠਹਿਰਾਓ ਕਰਦੇ ਰਹੇ ਉਹ ਬੇਮਿਸਾਲ ਤੌਰ 'ਤੇ ਸਿੱਖ ਵੱਸੋਂ ਇਲਾਕੇ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਇਸ ਫੇਰੀ ਦੌਰਾਨ

ਢਾਕੇ ਦੀ ਸੰਗਤ ਹਜ਼ੂਰੀ ਸੰਗਤ ਅਖਵਾਇਆ ਕਰਦੀ ਸੀ। ਦੂਸਰੇ ਸਥਾਨਾਂ ਲਈ ਜਾਣ ਸਮੇਂ ਦੇ ਕੁਝ ਵਕਫ਼ਿਆਂ ਸਹਿਤ ਇਹ ਯਾਤਰਾ ਲੱਗਭਗ ੧੬੬੬ ਈ. ਅਤੇ ੧੬੭੦ ਈ. ਦੇ ਵਿਚਕਾਰ ਰਹੀ।

੧੯੩੦ ਈ. ਦੀ ਮਰਦਮਸ਼ੁਮਾਰੀ ਦੇ ਮੁਤਾਬਿਕ ਸਿੱਖਾਂ ਦੀ ਅਬਾਦੀ ੩੨,੦੦੦ ਹਿੰਦੂਆਂ 'ਚੋਂ ੧੧੦੦ ਦੇ ਲੱਗਭਗ ਸੀ। ੧੯ਵੀਂ ਸਦੀ ਦੇ ਅੱਧ ਵਿਚ ਪ੍ਰਮਾਣਿਕ ਸਿੱਖ ਇਤਿਹਾਸ ਰਚੇਤਾ ਗਿਆਨੀ ਗਿਆਨ ਸਿੰਘ ਨੇ ਢਾਕਾ ਵਿਖੇ ਲੱਗਭਗ ੧੨ ਮਹੀਨੇ ਰਹਿ ਕੇ ਢਾਕੇ ਅਤੇ ਪੂਰਬੀ ਭਾਰਤ 'ਚ ਸਿੱਖ ਧਰਮ ਉੱਪਰ ਖੋਜ ਕੀਤੀ ਆਪਣੇ 'ਤਵਾਰੀਖ ਗੁਰੂ ਖਾਲਸਾ' ਦੇ ਵਿਵਰਣ ਵਿਚ ਉਹ ਢਾਕੇ ਉੱਪਰ ਇੱਕ ਫੁੱਟ ਨੋਟ ਦਿੰਦੇ ਹਨ। ਉਹ ਕਥਨ ਕਰਦੇ ਹਨ ਕਿ ਸਥਾਨਕ ਸਿੱਖ ਬੜੇ ਖੁਸ਼ ਸਨ ਅਤੇ ਉਨ੍ਹਾਂ ਨੇ ਉਤਸ਼ਾਹ ਨਾਲ ਸਿੱਖੀ ਦੇ ਮਨੋਰਥ ਵਾਸਤੇ ਖੁਦ ਨੂੰ ਸਮਰਪਿਤ ਕੀਤਾ ਹੋਇਆ ਸੀ। ਉਨ੍ਹਾਂ ਨੇ (ਮੈਨੂੰ) ਉੱਥੇ ਵੱਸ ਜਾਣ ਵਾਸਤੇ ਆਖਿਆ। ਗਿਆਨੀ ਜੀ ਨੇ ਇਸ ਗੱਲ ਤੋਂ ਇਨਕਾਰ ਕੀਤਾ ਕਿਉਂਕਿ ਉਨ੍ਹਾਂ ਤਾਂ ਆਪਣਾ ਜੀਵਨ ਉਦੇਸ਼ ਹੀ ਸਿੱਖ ਮਤ ਦਾ ਫੈਲਾਉ ਕਰਨਾ। ਬੰਗਾਲ ਬਜ਼ਾਰ ਦੀ ਸੰਗਤ ਟੋਲਾ ਵਿਖੇ ਸ਼ਰੀਸ਼ ਦਾਸ ਗਲੀ ਦੇ ੧੪ ਬਰ ਵਿਖੇ ਇਕ ਵੱਡਾ ਮਕਾਨ ਸੀ। ਇਸ ਨੂੰ 'ਸਿਖਰ ਬਾੜੀ' ਕਰ ਕੇ ਜਾਣਿਆ ਜਾਂਦਾ ਸੀ ਜਿਸ ਦਾ ਅਰਥ 'ਸਿੱਖਾਂ ਦਾ ਮਕਾਨ' ਹੁੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਢਾਕੇ ਵਿਖੇ ਆਪਣੇ ਲੰਬੇ ਠਹਿਰਾਉ ਦੌਰਾਨ ਇਸ ਨੂੰ ਆਪਣੀ ਰਿਹਾਇਸ਼ ਤੇ ਨਾਲ ਹੀ ਪ੍ਰਚਾਰ ਕੇਂਦਰ ਬਣਾਇਆ। ਉਨ੍ਹਾਂ ਦਿਨਾਂ 'ਚ ਸੰਗਤ ਟੋਲਾ ਖੇਤਰ 'ਚ ਇਕ ਪੁਰਤਗੇਜ਼ੀ ਕੰਪਨੀ ਹੁੰਦੀ ਸੀ। ਇਸ ਵਿਚ ਬਹੁਤੀ ਸਿੱਖ ਵੱਸੋਂ ਸਿੱਖ ਸੰਗਤ ਦੀ ਹੁੰਦੀ ਸੀ ਜੋ ਕਿ ਸੁਤੰਤਰਤਾ ਤੋਂ ਵੀ ਪਹਿਲਾਂ ਇਸ ਮੁਹੱਲੇ ਦੇ ਕਈ ਮਕਾਨਾਂ 'ਚ ਠਹਿਰੇ ਹੋਏ ਸਨ।

ਢਾਕੇ ਦੇ ਸਿੱਖ ਪੂਰਬੀ ਭਾਰਤ ਦੇ ਸਿੱਖਾਂ ਖਾਸ ਕਰਕੇ ਪਟਨਾ ਸਾਹਿਬ ਦੇ ਸਿੱਖਾਂ ਨਾਲ ਭਲੀ-ਭਾਂਤ ਜੁੜੇ ਹੋਏ ਸਨ। ਇਕ ਭਾਈ ਮੋਹਨ ਸਿੰਘ ਨਾਮਕ ਸਿੱਖ ਨਵਾਬ ਮੁਰਸ਼ਿਦ ਕੁਲੀ ਖਾਨ ਦੇ ਰਾਜ ਕਾਲ ਦੌਰਾਨ ਅਠਾਰ੍ਹਵੀਂ ਸਦੀ ਦੀ ਦੂਸਰੀ ਚੌਥਾਈ ਵਿਚ ਚਿਟਾਗਾਂਗ ਦਾ ਦੀਵਾਨ ਨਿਯੁਕਤ ਹੋਇਆ ਸੀ। ਉਲੇਖਨੀਯ ਇਤਿਹਾਸਕਾਰ ਡਾ. ਤਿਰਲੋਚਨ ਸਿੰਘ ਦਾ ਜਾਇਜ਼ਾ ਸੀ, "ਦੀਵਾਨ ਮੋਹਨ ਸਿੰਘ ਇਕ ਬਹਾਦਰ ਸਿਪਾਹੀ ਅਤੇ ਇਕ ਕੁਸ਼ਲ ਪ੍ਰਸ਼ਾਸਕ ਹੋਣ ਦੇ ਨਾਲ ਪਵਿੱਤਰ ਸੁੱਚਾ ਸਿੱਖ ਵੀ ਸੀ। ਉਸ ਨੇ ਇਕ ਚੰਗੇ ਅਵਸਰ ਦਾ ਲਾਹਾ ਲਿਆ ਅਤੇ ਆਪਣੇ ਅਧਿਕਾਰ ਖੇਤਰ ਦੇ ਅੰਦਰ ਇਕ ਦਰਜਨ ਤੋਂ ਵਧੇਰੇ ਸੰਗਤ ਕਾਇਮ ਕੀਤੀਆਂ ਅਤੇ ਉਨ੍ਹਾਂ ਸਾਰਿਆਂ ਦੇ ਨਾਲ ਜਗੀਰਾਂ ਵੀ ਲਗਵਾਈਆਂ।

ਵੀਹਵੀਂ ਸਦੀ ਅੰਦਰ ਅਰੰਭ 'ਚ ਪ੍ਰਕਾਸ਼ਿਤ ਬੀ. ਸੀ. ਐਲੈਨ ਦੁਆਰਾ ਕ੍ਰਿਤ ਪੂਰਬੀ ਬੰਗਾਲ ਗਜ਼ਟੀਅਰ ਗੁਰੂ ਜੀ ਦੇ ਢਾਕੇ ਦੀ ਯਾਤਰਾ ਅਤੇ ਉੱਥੋਂ ਦੇ ਸਿੱਖਾਂ ਬਾਰੇ

ਕੁਝ ਵਿਵਰਣ ਦਿੰਦੇ ਹਨ, "ਗੁਰੂ ਤੇਗ ਬਹਾਦਰ ਜੀ ਨੇ ਢਾਕੇ ਦੀ ਯਾਤਰਾ ਕੀਤੀ ਅਤੇ ਰਮਨਾ ਦੇ ਨਜ਼ਦੀਕ ਇਕ ਸਿੱਖ ਟੈਂਪਲ ਹੈ। ਸੰਮਤੋਲਾ, ਸੁਤਰਾਪੁਰ ਦੇ ਬਿਲਕੁਲ ਲਾਗੇ ਹੁਣ ਪੂਜਾ ਦਾ ਸਥਾਨ ਹੈ ਬਲਕਿ ਨੇ ਸਿੱਖ ਅਜੇ ਤਕ ਵੀ ਜਾਫਰਾਬਾਦ ਵਿਖੇ ਖੰਡਰਾਂ ਦੀ ਜ਼ਿਆਰਤ ਕਰਦੇ ਹਨ।

ਸਿੱਖਾਂ ਵਾਸਤੇ ਢਾਕੇ ਦਾ ਮਹੱਤਵ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਨਾਲ ਸੱਚ, ਧਰਮ (ਨੇਕੀ) ਅਤੇ ਹੋਰ ਇਨਸਾਨੀ ਮੁੱਲਾਂ ਨੂੰ ਇਸ ਧਰਤੀ 'ਤੇ ਅਮਨ-ਸ਼ਾਂਤੀ ਨਾਲ ਜੀਵਨ ਜੀਣ ਵਾਸਤੇ ਪ੍ਰਸਾਰਿਆ। ਢਾਕੇ ਦੀ ਸੰਗਤ ਉਜਲੇ ਸੰਦੇਸ਼ ਨਾਲ ਰੁਸ਼ਨਾਈ ਗਈ। ਕਹਿੰਦੇ ਹਨ ਕਿ ਗੁਰੂ ਜੀ ਦੀ ਯਾਤਰਾ ਕਰਕੇ ਕਈ ਥਾਵਾਂ ਦੇ ਨਾਤੇ ਜੁੜੇ ਅਤੇ ਆਪਣੇ ਸਿੱਖਾਂ ਅਤੇ ਆਮ ਲੋਕਾਂ ਨੂੰ ਇੱਕ ਸਮਾਨ ਪੀਣ ਵਾਲਾ ਤਾਜ਼ਾ ਜਲ ਪ੍ਰਦਾਨ ਕਰਾਉਣ ਵਾਸਤੇ ਖੂਹ ਖੁਦਵਾਏ ਗਏ। ਕਹਿੰਦੇ ਹਨ ਕਿ ਇਸ ਜਲ ਦਾ ਰੰਗ ਦਿਨ 'ਚ ਤਿੰਨ ਵਾਰ ਬਦਲਿਆ ਕਰਦਾ ਸੀ ਅਤੇ ਸਥਾਨਕ ਬੰਗਾਲੀ ਲੋਕ ਇਸ ਪਵਿੱਤਰ ਵਿਸ਼ਵਾਸ ਨੂੰ ਰੱਖਦੇ ਸਨ ਤੇ ਕਾਰ-ਵਿਹਾਰ ਵਿਚ ਲਿਆਉਂਦੇ ਸਨ। ਇਸ ਖੂਹ 'ਚ 'ਠਾਕੁਰ ਨਾਨਕ' ਸਮੋਏ ਹੋਏ ਸਨ (ਉਹ ਆਪਣੀ ਸਥਾਨਕ ਭਾਸ਼ਾ 'ਚ ਆਪ ਨੂੰ ਇਹੀ ਪੁਕਾਰਦੇ ਸਨ। ਇਸ ਨੂੰ ਉਹ ਬਰਛਾ ਸਾਹਿਬ ਕਰ ਕੇ ਬੁਲਾਉਂਦੇ ਸਨ ਜਿਵੇਂ ਕਿ ਭਾਈ ਧੰਨਾ ਸਿੰਘ ਚਾਹਲ ਜਿਸ ਨੇ ੧੯੩੦ਵਿਆਂ 'ਚ ਢਾਕੇ ਦੀ ਯਾਤਰਾ ਕੀਤੀ। ਉੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਫੇਰੀ ਅਤੇ ਜ਼ਮੀਨ 'ਚ ਇਕ ਬਰਛਾ ਖੁਭੋ ਕੇ ਜਲ ਖਿੱਚ ਲਿਆਉਣ ਦੇ ਨਾਲ ਇਹ ਫੇਰੀ ਜੁੜੀ ਹੋਈ ਹੈ। ਇਹ ਚਸ਼ਮਾ ਹੁਣ ਆਪਣੀ ਅਉਧ ਪੁਗਾ ਚੁੱਕਾ ਹੈ। ਇਕ ਗੁਰਦੁਆਰਾ ਸਾਹਿਬ ਹੈ ਰਮਨਾ ਵਿਖੇ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਹੋਣ ਦੀ ਗੱਲ ਚੱਲਦੀ ਹੈ। ਇਹ ਰੇਸ ਕੋਰਸ ਦੇ ਨੇੜੇ ਪੈਂਦਾ ਹੈ। ਪਹਿਲਾਂ ਇਸ ਨੂੰ ਨਾਨਕ ਕਾ ਛਾਪਰਾ ਮਤਲਬ ਕਿ ਠਿਕਾਣਾ (ਸ਼ਰਨਗਾਹ ਨਾਨਕ ਜੀ) ਆਖ ਕੇ ਪੁਕਾਰਦੇ ਸਨ। ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਆਰਾਮ ਕਰਿਆ ਕਰਦੇ ਸਨ। ਇਸ ਗੁਰਦੁਆਰੇ ਦੀ ਜ਼ਮੀਨ ਦਾ ਕੁਝ ਹਿੱਸਾ ਮਗਰੋਂ ਢਾਕਾ ਵਿਸ਼ਵ ਵਿਦਿਆਲਾ ਦੀ ਉਸਾਰੀ ਕਰਨ ਹਿੱਤ ਹਾਸਲ ਕਰ ਲਿਆ ਗਿਆ। ਬਾਬਾ ਗੁਰਦਿੱਤਾ ਜੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਵੱਡੇ ਸਪੁੱਤਰ ਜੋ ਕਿ ਉਦਾਸੀ ਸੰਪਰਦਾ ਦੇ ਮੁਖੀ ਸਨ ਉਨ੍ਹਾਂ ਨੇ ਇੱਥੇ ਕਹਿੰਦੇ ਕਹਾਉਂਦੇ ਮਿਸ਼ਨਰੀ ਨੂੰ ਘਲਾਇਆ— ਬਾਬਾ ਅਲਮਸਤ (ਧੂਣਿਆਂ 'ਚੋਂ ਇੱਕ ਧੂਣੇ ਦੇ ਮੁਖੀ) ਨੂੰ ਢਾਕੇ ਸਮੇਤ ਪੂਰਬੀ ਭਾਰਤ ਨੂੰ ਘਲਾਇਆ ਕਿ ਉਹ ਸ੍ਰੀ ਗੁਰੂ ਗੁਰੂ ਨਾਨਕ ਦੇਵ ਜੀ ਦੀ ਯਾਤਰਾ ਦੇ ਅਸਥਾਨਾਂ ਦੀ ਢੂੰਡ-ਭਾਲ ਕਰਦੇ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ਾਂ ਦਾ ਪ੍ਰਚਾਰ ਕਰਦੇ। ਉਨ੍ਹਾਂ ਤੋਂ ਬਾਅਦ 'ਚ ਬੰਗਾਲ ਦੀ ਸੰਗਤ ਦਾ ਮੁਖੀ ਨਿਗਰਾਨ ਨੱਥਾ ਹੋਇਆ। ਉਨ੍ਹਾਂ ਨੇ ਨਾਨਕਸ਼ਾਹੀ ਸੰਗਤ ਦਾ ਨਿਰਮਾਣ ਕਰਾਇਆ।

ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਢਾਕੇ ਵਿਖੇ ਸਨ ਤਾਂ ਲਾਗਲੇ ਖੇਤਰਾਂ ਦੀਆਂ ਸੰਗਤਾਂ ਗੁਰੂ ਜੀ ਨੂੰ ਘੜੀ-ਮੁੜੀ ਉਨ੍ਹਾਂ ਦੇ ਸਥਾਨ 'ਤੇ ਆਉਣ ਦੀਆਂ ਬੇਨਤੀਆਂ ਕਰਦੀਆਂ। ਇਸ ਕਰ ਕੇ ਆਪ ਜੀ ਨੇ ਜਯੰਤੀਆਂ-ਪਹਾੜੀਆਂ, ਸਾਇਲੈੱਟ ਅਤੇ ਤਦੋਂ ਸ਼ਾਇਸਤਾਗੰਜ, ਕੋਮਿਲਾ, ਲਖਸ਼ਾਮ, ਦੌਲਤ ਗੰਜ, ਸੀਤਾ ਕੁੰਡ, ਹਾਥ ਹਜ਼ਾਰੀ ਅਤੇ ਆਉਣ ਵਾਲੇ ਵਕਤ ਚਿਟਾਗਾਂਗ ਅਤੇ ਸੋਨ ਦੀਪ ਦੀ ਸਮੁੰਦਰੀ ਬੰਦਰਗਾਹ ਨੂੰ ਜਾਣਾ ਕੀਤਾ। ਆਪ ਨਿਓਖਲੀ, ਚਾਂਦਪੁਰ ਅਤੇ ਨਰੈਣਗੰਜ ਤੋਂ ਬੰਗਾਲ ਦੀ ਸੰਗਤ ਨੂੰ ਮਿਲਣ ਉਪਰੰਤ ਵਾਪਸ ਪਰਤੇ। ਉਨ੍ਹਾਂ ਦੀ ਯਾਤਰਾ ਦਾ ਮਕਸਦ ਸੰਗਤ ਨਾਲ ਮੇਲ-ਮਿਲਾਪ ਕਰ ਕੇ ਸ੍ਰੀ ਗੁਰੂ ਨਾਨਕ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਸਥਾਪਿਤ ਕੀਤੀ ਹੋਈ ਸੰਗਤ ਨਾਲ ਨਵੇਂ ਨਾਤੇ ਗੰਢਣਾ ਸੀ ਅਤੇ ਨਾਲ ਹੀ ਸਤਿਕਾਰਤ ਉਦਾਸੀਆਂ ਦੇ ਨਾਲ ਵੀ ਗੁਰੂ ਜੀ ਦੇ ਰਟਨ ਦਾ ਅਸਰ ਅਤੀ ਸ਼ਾਨਦਾਰ ਸਾਬਿਤ ਹੋਇਆ ਅਤੇ ਬੰਗਾਲ 'ਚ ਸੰਗਤਾਂ ਉੱਸਰ ਗਈਆਂ। ਇਹ ਸੰਗਤ ਕਿਸੇ ਵੀ ਤਰ੍ਹਾਂ ਦੀ ਹਾਸਿਲ ਹੋਈ ਸੇਵਾ ਨੂੰ ਕਰਨ ਖ਼ਾਤਿਰ ਸਦਾ ਹੀ ਤਤਪਰ ਰਹਿੰਦੀ ਸੀ; ਮਾਇਆ ਦੀ ਮਦਦ ਕਰਨ ਤੋਂ ਲੈ ਕੇ ਨੈਣਾਂ-ਪ੍ਰਾਣਾਂ ਜਾਂ ਹੱਥੀਂ ਕਿਰਤ ਕਰਨ ਤਕ ਅਤੇ ਜਦੋਂ ਵੀ ਕਿੱਧਰੇ ਮਗਰੋਂ ਮੁਗ਼ਲ ਸ਼ਾਸਕਾਂ ਦੇ ਦਮਨ ਦੇ ਖ਼ਿਲਾਫ਼ ਸੰਘਰਸ਼ ਦੀਆਂ ਘੜੀਆਂ 'ਚ ਪੁਕਾਰ ਆਉਂਦੀ। ਉਰਦੂ ਬਜ਼ਾਰ ਵਿਖੇ ਗੁਰਦੁਆਰਾ ਸੰਗਤ ਸੁਥਰਾਸ਼ਾਹੀ ਹੈ ਅਤੇ ਇਕ ਹੋਰ ਹੈ ਢਾਕੇ 'ਚ ਇੰਗਲਿਸ਼ ਰੋਡ ਉੱਪਰ। ਨਵਾਬ ਸ਼ਾਇਸਤਾ ਖਾਨ ਨੇ ਢਾਕੇ 'ਚ ਸੰਗਤ ਤੋਲਾ ਦੇ ਨਾਮ ਅਤੇ ਗੁਰਦੁਆਰਾ ਨਾਨਕ ਸ਼ਾਹੀ ਦੇ ਨਾਮ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਾਵਨ ਫੇਰੀ ਤੋਂ ਉਪਰੰਤ ਜਾਗੀਰਾਂ ਲਾਈਆਂ. ਡਾ. ਤਿਰਲੋਚਨ ਸਿੰਘ ਜਿਨ੍ਹਾਂ ਜੇਕਜ਼ ਟੇਅਲਰ ਦੁਆਰਾ ਲਿਖੀ 'ਟੋਪੋਗਰਾਫੀ ਅਤੇ ਸਟੈਮਟਿਕਸ ਆਫ ਢਾਕਾ' ੧੯੪੦ ਏ. ਡੀ. ਦੇ ਹਵਾਲੇ ਨਾਲ ੧੨ ਸੰਗਤ ਦੇ ਨਾਲ-ਨਾਲ ਹੋਰ ਧਰਮਾਂ ਦੀ ਸੰਸਥਾ ਅਤੇ ਅਸਥਾਨ ਹੋਣ ਦੀ ਪ੍ਰੋੜ੍ਹਤਾ ਕੀਤੀ ਹੈ। ਡਾ. ਤਿਰਲੋਚਨ ਸਿੰਘ ੧੯੫੯ 'ਚ ਢਾਕਾ ਵਿਖੇ ਆਏ ਅਤੇ ਉਨ੍ਹਾਂ ਨੇ ਸਿੱਖ ਗੁਰਧਾਮਾਂ ਦੀ ਲੋਕਾਂ ਵੱਲੋਂ ਕੀਤੀ ਜਾਂਦੀ ਦੁਰਵਰਤੋਂ ਨੂੰ ਜ਼ਾਹਿਰ ਕੀਤਾ। ਇਹ ਆਪ ਜੀ ਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਉੱਪਰ ਕੀਤਾ ਬੇਸ਼ਕੀਮਤੀ ਕਾਰਜ ਹੈ।

***ਚਲਦਾ. . .***

*ਜੋਤਿ ਰਖੀ ਗੁਰੂ ਗ੍ਰੰਥ ਮਹਿ-ਜੁਗਤ ਖਾਲਸੇ ਮਾਹਿ।*
*ਭੇਖੀ ਗੁਰੂ ਕਹਾਂ ਤੇ ਉਪਜੇ-ਸਮਝਿਆਂ ਸਮਝ ਨਾ ਆਏ।*

*-ਸ. ਗੁਰਚਰਨਜੀਤ ਸਿੰਘ ਲਾਂਬਾ*

# ਵਿਸਮਾਦੀ ਸ਼ਾਸਕੀ ਵਿਵਸਥਾ : ਮਾਡਲ, ਸਰੂਪ ਅਤੇ ਮਹੱਤਤਾ

*-ਸ. ਵਿਕਰਮਜੀਤ ਸਿੰਘ ਤਿਹਾੜਾ**

ਬ੍ਰਹਿਮੰਡ ਦੇ ਅਨੰਤ ਪਸਾਰੇ ਵਿਚ ਮਾਨਵ ਜਾਤੀ ਦਾ ਮਹੱਤਵਪੂਰਨ ਸਥਾਨ ਹੈ। ਆਪਣੀ ਚੇਤਨਤਾ ਦੇ ਸਦਕਾ ਵਿਸ਼ੇਸ਼ ਮਹੱਤਤਾ ਰੱਖਦਾ ਹੋਇਆ ਮਨੁੱਖ 'ਸਰਦਾਰ' ਜੂਨ ਦੀ ਉਪਾਧੀ ਨੂੰ ਵੀ ਹਾਸਿਲ ਕਰਦਾ ਹੈ।ਪਰ ਕੀ ਇਸ ਸਰਦਾਰ ਮਨੁੱਖ ਨੇ ਆਪਣੀ ਸਰਦਾਰੀ ਦੀ ਮਹੱਤਤਾ, ਜ਼ਿੰਮੇਵਾਰੀ, ਭੂਮਿਕਾ ਨੂੰ ਸਮਝਿਆ ਹੈ? ਅੱਜ ਦੇ ਅਤਿ-ਆਧੁਨਿਕ ਯੁੱਗ ਵਿਚ ਪਹੁੰਚ ਕੇ ਵੀ ਮਨੁੱਖ ਦੀ ਲਾਲਸਾ ਭਰੀ ਪ੍ਰਵਿਰਤੀ ਦਾ ਅੰਤ ਨਹੀਂ ਹੋ ਰਿਹਾ। ਉਹ ਅਨੇਕਾਂ ਸਮੱਸਿਆਵਾਂ ਨਾਲ ਘਿਰਿਆ ਪਿਆ ਹੈ, ਜਿਨ੍ਹਾਂ ਦੇ ਸਿੱਟੇ ਵਜੋਂ ਉਸ ਨੂੰ ਆਪਣਾ ਅੰਤ ਸਾਫ਼ ਦਿਖਾਈ ਦੇ ਰਿਹਾ ਹੈ। ਬੌਧਿਕ ਵਿਕਾਸ ਦੇ ਨਾਲ ਮਨੁੱਖ ਨੇ ਕਈ ਸਿਧਾਂਤਾਂ ਅਤੇ ਜੀਵਨ ਮਾਡਲਾਂ ਨੂੰ ਘੜਿਆ ਅਤੇ ਉਨ੍ਹਾਂ ਨੂੰ ਲਾਗੂ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ। ਪਰ ਵਿਚਾਰਨਯੋਗ ਮਸਲਾ ਇਹ ਹੈ ਕਿ, ਕੀ ਮਨੁੱਖ ਦੁਆਰਾ ਘੜੇ ਗਏ ਮਾਡਲ ਅਤੇ ਸਿਧਾਂਤ ਮਨੁੱਖੀ ਸਮੱਸਿਆਵਾਂ ਦਾ ਹੱਲ ਕਰਨ ਵਿਚ ਕਾਮਯਾਬ ਹੋਏ ਹਨ? ਕੀ ਉਨ੍ਹਾਂ ਨੇ ਆਦਰਸ਼ਕ ਮਨੁੱਖ ਅਤੇ ਸਮਾਜ ਦੀ ਸਿਰਜਣਾ ਕੀਤੀ, ਜਿਸ ਵਿਚ ਮਾਨਵੀ ਹਿੱਤਾਂ ਦੀ ਪੂਰਤੀ ਦੇ ਨਾਲ ਮਨੁੱਖ ਬ੍ਰਹਿਮੰਡ ਅਤੇ ਕੁਦਰਤ ਦੇ ਨਾਲ ਵੀ ਸੰਤੁਲਨ ਨੂੰ ਕਾਇਮ ਰੱਖ ਸਕੇ? ਪਰ ਅਸੀਂ ਦੇਖਦੇ ਹਾਂ ਕਿ ਅਜਿਹਾ ਕੁਝ ਵੀ ਨਹੀਂ ਹੋਇਆ।

ਮਨੁੱਖੀ ਲਾਲਸਾ ਵੱਧਦੀ ਗਈ। ਮਨੁੱਖ ਨੇ ਆਪਣੇ ਸੁਆਰਥ ਅਤੇ ਨਿੱਜੀ ਹਿੱਤਾਂ ਦੀ ਪੂਰਤੀ ਲਈ ਕਿਸੇ ਵੀ ਕੁਦਰਤੀ ਪ੍ਰਬੰਧ ਦੀ ਪਰਵਾਹ ਨਾ ਕੀਤੀ। ਉਸ ਨੇ ਕੁਦਰਤੀ ਸਾਧਨਾਂ ਦੀ ਦੁਰਵਰਤੋਂ ਦੇ ਨਾਲ ਨਾਲ ਕੁਦਰਤੀ ਪ੍ਰਬੰਧ ਵਿਚ ਦਖ਼ਲ ਦੇਣਾ ਆਰੰਭ ਕਰ ਦਿੱਤਾ। ਆਪਣੇ ਜੀਵਨ ਦੇ ਵਿਗਾਸ ਨੂੰ ਅੱਖੋਂ-ਪਰੋਖੇ ਕਰ ਕੇ ਅਤੇ ਤਾਕਤ ਦੇ ਨਸ਼ੇ ਵਿਚ ਡੀਂਗਾਂ ਮਾਰਦਾ ਮਨੁੱਖ, ਆਪਣੀ ਜਾਤ ਨੂੰ ਹੀ ਪੈਰਾਂ ਹੇਠ ਲਿਤਾੜਣ ਲੱਗਾ। ਵਿਸ਼ਵ ਨੂੰ ਦੋ ਭਿਆਨਕ ਯੁੱਧਾਂ ਦਾ ਸਾਹਮਣਾ ਕਰਨਾ ਪਿਆ। ਕੁਦਰਤ ਦੇ ਅਨੰਦਾਂ ਅਤੇ ਖੇੜਿਆਂ ਨੂੰ ਭੂਗੋਲਿਕ ਹੱਦਾਬੰਦੀ ਦੇ ਦੁਆਰਾ ਸੀਮਿਤ ਕਰ ਦਿੱਤਾ ਗਿਆ। ਮਨੁੱਖ ਆਪਣੀ ਹੀ ਬਣਾਈ ਕੈਦ ਵਿਚ ਕੈਦੀ ਬਣ ਗਿਆ। ਇਸ ਤਰ੍ਹਾਂ ਇਹ 'ਸਰਦਾਰ (ਸ੍ਰੇਸ਼ਟ)' ਮਨੁੱਖ ਅੱਜ ਆਪਣੇ ਆਪ ਦਾ ਹੀ ਗ਼ੁਲਾਮ ਹੋ ਗਿਆ। ਮਨੁੱਖ ਨੂੰ ਹੋਰ ਕਿਸੇ ਜੀਵ ਜਾਂ ਜਾਨਵਰ ਤੋਂ ਇੰਨਾ ਖ਼ਤਰਾ ਨਹੀਂ, ਜਿੰਨਾਂ ਮਨੁੱਖ ਨੂੰ ਮਨੁੱਖ ਤੋਂ ਖ਼ਤਰਾ ਹੈ। ਇੰਨ੍ਹੇ ਵੱਡੇ ਪੱਧਰ 'ਤੇ ਤਿਆਰ ਕੀਤੇ ਗਏ ਪ੍ਰਮਾਣੂ ਵਿਸਫੋਟਕ ਹਥਿਆਰ ਕਿਸੇ ਪੰਛੀ ਜਾਂ ਜਾਨਵਰ ਦਾ ਸ਼ਿਕਾਰ ਕਰਨ ਲਈ ਨਹੀਂ

*ਖੋਜਾਰਥੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. +੯੧੯੮੫੫੫੩੪੯੬੧

ਬਣਾਏ ਗਏ। ਇਹ ਤਾਂ ਮਨੁੱਖ ਨੇ ਆਪਣੇ ਲਈ ਹੀ ਬਣਾਏ ਹਨ। ਇਕ-ਦੂਜੇ ਪ੍ਰਤੀ ਪੈਦਾ ਹੋਈ ਅਜਿਹੀ ਅਸੁਰੱਖਿਆ ਅਤੇ ਡਰ ਦੀ ਭਾਵਨਾ ਨੂੰ ਕਿਸੇ ਵੀ ਯੋਗ ਪ੍ਰਬੰਧ ਦੁਆਰਾ ਦੂਰ ਨਹੀਂ ਕੀਤਾ ਗਿਆ। ਮਨੁੱਖੀ ਜੀਵਨ ਮਾਡਲ ਇਸ ਡਰ ਨੂੰ ਦੂਰ ਕਰਨ ਵਿਚ ਨਾ-ਕਾਮਯਾਬ ਰਹੇ। ਜਿਸ ਦੇ ਸਿੱਟੇ ਵਜੋਂ ਵਿਸ਼ਵ ਵਿਚ ਅਜਿਹੀਆਂ ਅਨੇਕਾਂ ਸਮੱਸਿਆਵਾਂ ਦਾ ਜਨਮ ਹੋਇਆ ਅਤੇ ਇਨ੍ਹਾਂ ਸਮੱਸਿਆਵਾਂ ਦਾ ਹੱਲ ਕਿਸੇ ਵੀ ਮਨੁੱਖੀ ਮਾਡਲ ਦੁਆਰਾ ਹੁੰਦਾ ਦਿਖਾਈ ਨਹੀਂ ਦੇ ਰਿਹਾ। ਇਸ ਲਈ ਅੱਜ ਜਿਸ ਮਹੱਤਵਪੂਰਨ ਚੁਣੌਤੀ ਦਾ ਸਾਹਮਣਾ ਅਸੀਂ ਕਰ ਰਹੇ ਹਾਂ, ਉਸਦੇ ਹੱਲ ਲਈ ਸਾਨੂੰ ਫਿਰ ਤੋਂ ਕੁਦਰਤ ਵੱਲ ਨੂੰ ਪਰਤਣਾ ਪਵੇਗਾ। ਕੁਦਰਤ, ਕੁਦਰਤ ਤੋਂ ਅੱਗੇ ਬ੍ਰਹਿਮੰਡ ਅਤੇ ਬ੍ਰਹਿਮੰਡ ਸਿਰਜਕ ਪਰਮਾਤਮਾ ਦੀ ਸ਼ਰਣ ਵਿਚ ਜਾਣਾ ਹੀ ਅੱਜ ਸਾਡੇ ਕੋਲ ਯੋਗ ਅਤੇ ਢੁਕਵਾਂ ਹੱਲ ਬਚਿਆ ਹੈ। ਪਰਮ ਸੱਤਾ ਪਰਮਾਤਮਾ ਦੀ ਰੱਬੀ ਹਕੂਮਤ ਹੀ ਅਜਿਹਾ ਪ੍ਰਬੰਧ ਹੈ ਜੋ ਸਾਡੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਹੈ। ਇਸ ਲਈ ਅੱਜ ਸਾਡਾ ਫਰਜ਼ ਬਣਦਾ ਹੈ ਕਿ ਅਸੀਂ ਇਸ ਦਿਸ਼ਾ ਵੱਲ ਕਦਮ ਉਠਾਈਏ ਅਤੇ ਆਪਣੇ ਮੂਲ ਸੱਚ ਪ੍ਰਤੀ ਜਾਗਰੂਕ ਹੋਈਏ। ਵਿਸਮਾਦੀ ਸ਼ਾਸਕੀ ਵਿਵਸਥਾ ਨੂੰ ਕਾਇਮ ਕੀਤਾ ਜਾਵੇ, ਜਿਸ ਦੁਆਰਾ ਖੇੜਿਆਂ ਭਰਪੂਰ ਵਿਸਮਾਦੀ ਆਦਰਸ਼ਕ ਮਨੁੱਖ ਅਤੇ ਸਮਾਜ ਦੀ ਸਿਰਜਣਾ ਹੋਵੇਗੀ।

ਵਿਸਮਾਦੀ ਸ਼ਾਸਕੀ ਵਿਵਸਥਾ 'ਵਿਕਾਸ' ਤੋਂ ਅੱਗੇ ਵਿਗਾਸ' 'ਤੇ ਆਧਾਰਿਤ ਹੈ। ਇਸ ਸ਼ਾਸਕੀ ਵਿਵਸਥਾ ਵਿਚ ਵਿਸਮਾਦ ਨੂੰ ਪ੍ਰਮੁੱਖਤਾ ਦਿੱਤੀ ਜਾਂਦੀ ਹੈ। ਜਿੱਥੇ ਸਮਾਜਵਾਦ ਅਤੇ ਸਾਮਵਾਦ ਪੂੰਜੀ ਕੇਂਦਰਿਤ ਹਨ। ਪੂੰਜੀਵਾਦ ਵਿਚ 'ਪੂੰਜੀ' ਨੂੰ ਸਾਹਮਣੇ ਰੱਖ ਕੇ ਹਰ ਪ੍ਰਬੰਧ ਉਲੀਕਿਆ ਜਾਂਦਾ ਹੈ। ਜਿੱਥੇ ਪੂੰਜੀ ਦੇ ਨਫ਼ੇ ਅਤੇ ਨੁਕਸਾਨ ਦਾ ਮੁੱਦਾ ਪ੍ਰਮੁੱਖ ਹੁੰਦਾ ਹੈ। ਇਸ ਪ੍ਰਕਾਰ ਸਾਰੇ ਸਮਾਜਿਕ ਰਿਸ਼ਤੇ ਅਤੇ ਰਾਜਨੀਤਿਕ ਪ੍ਰਬੰਧਾਂ ਨੂੰ ਪੂੰਜੀ ਪ੍ਰਭਾਵਿਤ ਕਰਦੀ ਹੈ। ਮਨੋਵਿਗਿਆਨਿਕ ਪੱਖ ਤੋਂ ਮਨੁੱਖੀ ਮਾਨਸਿਕ ਵਿਵਸਥਾ ਵੀ ਪੂੰਜੀ ਦੁਆਰਾ ਪ੍ਰਭਾਵਿਤ ਹੁੰਦੀ ਹੈ, ਜਿਸ ਵਿਚ ਮਨੁੱਖ ਲਾਲਚੀ ਅਤੇ ਸੁਆਰਥੀ ਬਣ ਜਾਂਦਾ ਹੈ। ਜਿਸ ਕਾਰਨ ਸਾਰੇ ਸਮਾਜੀ ਪ੍ਰਬੰਧਾਂ ਵਿਚ ਵਿਗਾੜ ਆ ਜਾਂਦਾ ਹੈ।

ਵਿਸਮਾਦੀ ਸ਼ਾਸਕੀ ਵਿਵਸਥਾ ਮਾਨਵ ਜਾਤੀ ਲਈ ਤੀਸਰਾ ਬਦਲ ਹੈ, ਜੋ ਮਨੁੱਖ ਲਈ ਖੇੜਿਆਂ ਭਰਪੂਰ ਅਨੰਦਮਈ ਅਤੇ ਵਿਗਾਸਮਈ ਪ੍ਰਬੰਧ ਦੀ ਸਿਰਜਣਾ ਕਰਦਾ ਹੈ। ਭਾਈ ਹਰਿਸਿਮਰਨ ਸਿੰਘ ਨੇ ਆਪਣੀਆਂ ਰਚਨਾਵਾਂ ਵਿਚ ਇਸ ਸੰਬੰਧੀ ਖੋਜ ਅਤੇ ਪੂਰਾ ਮਾਡਲ ਵਿਆਖਿਆ ਸਹਿਤ ਪੇਸ਼ ਕੀਤਾ ਹੈ। ਪਰਮਾਤਮਾ ਤੋਂ ਸਿਰਜਿਆ ਗਿਆ ਬ੍ਰਹਿਮੰਡ ਅਤੇ ਕੁਦਰਤ ਵਿਸਮਾਦ ਦਾ ਸਰੋਤ ਹੈ। ਜਿਸ ਵਿਚ ਬ੍ਰਹਿਮੰਡ ਦੇ ਅਨੰਤ ਪਸਾਰੇ ਅਤੇ ਰਹੱਸਮਈ ਭੇਦਾਂ ਨੂੰ ਦੇਖਦੇ ਹੋਏ ਮਨੁੱਖ ਹੈਰਾਨ ਹੋ ਜਾਂਦਾ ਹੈ। ਕੁਦਰਤ ਦੀ ਵੰਨ-ਸੁਵੰਨਤਾ ਅਤੇ ਵਰਤਾਰੇ ਵਿਸਮਾਦ ਹੀ ਹਨ। ਗੁਰੂ

ਨਾਨਕ ਦੇਵ ਜੀ 'ਆਸਾ ਕੀ ਵਾਰ' ਵਿਚ ਫੁਰਮਾਉਂਦੇ ਹਨ:

*ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥*
*ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥*
*ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥ ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥*
*ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥ ਵਿਸਮਾਦੁ ਸਾਦਿ ਲਗਹਿ ਪਰਾਣੀ ॥*
*ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥ ਵਿਸਮਾਦੁ ਭੁਖ ਵਿਸਮਾਦੁ ਭੋਗੁ ॥*
*ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥ ਵਿਸਮਾਦੁ ਉਝੜ ਵਿਸਮਾਦੁ ਰਾਹ ॥*
*ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥ ਵਿਸਮਾਦੁ ਦੇਖੈ ਹਾਜਰਾ ਹਜੂਰਿ ॥*
*ਵੇਖਿ ਵਿਡਾਣੁ ਰਹਿਆ ਵਿਸਮਾਦੁ ॥ ਨਾਨਕ ਬੁਝਣੁ ਪੂਰੈ ਭਾਗਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

ਇਸ ਪ੍ਰਕਾਰ ਵਿਸਮਾਦੀ ਵਿਵਸਥਾ ਸਾਨੂੰ ਕੁਦਰਤ ਦੇ ਨੇੜੇ ਲੈ ਕੇ ਜਾਣ ਵਾਲੀ ਹੈ। ਅਸੀਂ ਕੁਦਰਤ ਦਾ ਹਿੱਸਾ ਹਾਂ। ਕੁਦਰਤੀ ਪ੍ਰਬੰਧ ਵਿਚ ਸਾਡਾ ਅਹਿਮ ਯੋਗਦਾਨ ਅਤੇ ਜ਼ਿੰਮੇਵਾਰੀ ਹੈ ਕਿ ਅਸੀਂ ਆਪਣੀ ਚੇਤਨਤਾ ਸਦਕਾ ਕੁਦਰਤੀ ਪ੍ਰਬੰਧ ਦਾ ਸੰਤੁਲਨ ਕਾਇਮ ਰੱਖੀਏ। ਪਰ ਅੱਜ ਦਾ ਮਨੁੱਖ ਇਸ ਦੇ ਬਿਲਕੁਲ ਹੀ ਉਲਟ ਹੋ ਗਿਆ ਹੈ। ਕੁਦਰਤ ਪਾਸ ਸਾਡੇ ਲਈ ਬਹੁਤ ਕੁਝ ਹੈ ਪਰ ਮਨੁੱਖੀ ਲਾਲਸਾ ਦੀ ਪੂਰਤੀ ਵਾਸਤੇ ਨਹੀਂ ਹੈ। ਮਨੁੱਖ ਕੁਦਰਤੀ ਪ੍ਰਬੰਧ ਵਿਚ ਵਿਗਾੜ ਪਾ ਰਿਹਾ ਹੈ ਜੋ ਕਿ ਸਰਾਸਰ ਗ਼ਲਤ ਹੈ। ਅੱਜ ਸਾਡੇ ਸਾਹਮਣੇ ਜੋ ਵੀ ਸਮੱਸਿਆਵਾਂ ਹਨ, ਉਨ੍ਹਾਂ ਦੇ ਹੱਲ ਲਈ ਕੁਦਰਤਮੁਖੀ ਪ੍ਰਬੰਧ ਸਿਰਜਣਾ ਪਵੇਗਾ। ਇਸ ਨਾਲ ਅਸੀਂ ਕੁਦਰਤ ਦੇ ਨਾਲ-ਨਾਲ ਕਾਦਰ ਦੇ ਵੀ ਨੇੜੇ ਹੋ ਜਾਵਾਂਗੇ।

ਸਾਡਾ ਸ਼ਾਸਨ ਪ੍ਰਬੰਧ ਹਮੇਸ਼ਾਂ ਹੀ ਪੂੰਜੀਪਤੀ ਵਿਅਕਤੀਆਂ ਦੇ ਹੱਥ ਵਿਚ ਰਿਹਾ ਹੈ। ਜੋ ਆਪਣੇ ਨਿੱਜ-ਸੁਆਰਥ ਹਿੱਤ ਸ਼ਾਸਨ ਪ੍ਰਬੰਧ ਨੂੰ ਪ੍ਰਭਾਵਿਤ ਕਰਦੇ ਆਏ ਹਨ। ਇਤਿਹਾਸ ਵਿਚ ਅਸੀਂ ਅਜਿਹੀਆਂ ਅਨੇਕਾਂ ਘਟਨਾਵਾਂ ਦੇਖ ਸਕਦੇ ਹਾਂ, ਜਿੰਨਾ ਵਿਚ ਨਿੱਜੀ ਲਾਭਾਂ ਲਈ, ਬਸਤੀਆਂ ਕਾਇਮ ਕਰਨ ਲਈ ਹਮੇਸ਼ਾ ਆਪਸੀ ਜੱਦੋ-ਜਹਿਦ ਜ਼ਾਰੀ ਰਹੀ। ਇਸ ਸ਼ਾਸਨ ਪ੍ਰਬੰਧ ਨੇ ਲੋਕਾਂ ਤੋਂ ਅਜ਼ਾਦੀ ਖੋਹ ਲਈ। ਅਜ਼ਾਦੀ ਦੇ ਅਰਥ ਬਦਲ ਦਿੱਤੇ ਗਏ। ਪਰਜਾ ਰਾਜਨੀਤਿਕ ਲੋਕਾਂ ਲਈ ਕੇਵਲ ਵਸਤੂ (Object) ਬਣ ਕੇ ਹੀ ਰਹਿ ਗਈ। ਲੋਕਾਂ ਨੂੰ ਵਰਤਿਆ ਗਿਆ। ਉਨ੍ਹਾਂ ਨੂੰ ਮਾਮੂਲੀ ਸੁਖ-ਸਹੂਲਤਾਂ ਉਪਲਬਧ ਕਰਵਾ ਕੇ ਜੀਵਨ ਦੇ ਖੇੜੇ ਅਤੇ ਅਜ਼ਾਦ ਸੋਚ ਤੋਂ ਦੂਰ ਰੱਖਿਆ ਗਿਆ। ਅਜੋਕੇ ਸਮੇਂ ਵਿਚ ਵੀ ਅਜਿਹਾ ਹੀ ਹਾਲ ਹੈ। ਪੂਰੇ ਵਿਸ਼ਵ ਵਿਚ ਸਰਦਾਰੀ ਕਾਇਮ ਕਰਨ ਦੀ ਦੌੜ ਜਾਰੀ ਹੈ। ਜਿਸ ਵਿਚ ਆਮ ਲੋਕਾਂ ਨੂੰ ਸ਼ਰ-ਏ-ਆਮ ਲਤਾੜਿਆ ਜਾ ਰਿਹਾ ਹੈ। ਇਸ ਸ਼ਾਸਨ ਪ੍ਰਬੰਧ ਨੇ ਸਾਡੇ ਸਾਹਮਣੇ ਅਨੇਕਾਂ ਸਮੱਸਿਆਵਾਂ ਖੜ੍ਹੀਆਂ ਕਰ ਦਿੱਤੀਆਂ ਹਨ। ਜਿਸ ਵਿਚ ਪ੍ਰਮੁੱਖ ਡਰ ਅਤੇ ਅਸੁਰੱਖਿਆ

ਦੀ ਭਾਵਨਾ ਨੂੰ ਲੋਕਾਂ ਦੀ ਮਾਨਸਿਕਤਾ 'ਤੇ ਥੋਪ ਦਿੱਤਾ ਗਿਆ ਹੈ। ਇਸ ਲਈ ਅਜਿਹੇ ਸ਼ਾਸਨੀ ਪ੍ਰਬੰਧ ਦਾ ਬਦਲ ਬਹੁਤ ਜ਼ਰੂਰੀ ਹੈ।

ਇਸ ਪ੍ਰਬੰਧ ਦੇ ਬਦਲ ਵਜੋਂ ਸਾਡੇ ਪਾਸ ਵਿਸਮਾਦੀ ਸ਼ਾਸਕੀ ਪ੍ਰਬੰਧ ਹੈ। ਜਿਸ ਦਾ ਮਾਡਲ ਸਿੱਖ ਗੁਰੂ ਸਾਹਿਬਾਨ ਦੁਆਰਾ ਸਿਰਜਿਆ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਸ ਦਾ ਨਕਸ਼ਾ ਤਿਆਰ ਕਰਦੇ ਹਨ ਅਤੇ ਸਾਨੂੰ ਅਜਿਹੇ ਪ੍ਰਬੰਧ ਨੂੰ ਸਿਰਜਣ ਲਈ ਪ੍ਰੇਰਨਾ ਵੀ ਦਿੰਦੇ ਹਨ। ਵਿਸਮਾਦੀ ਸ਼ਾਸਕੀ ਪ੍ਰਬੰਧ ਵਿਚ ਆਦਰਸ਼ਕ ਮਨੁੱਖ ਅਤੇ ਸਮਾਜ ਦੀ ਉਸਾਰੀ ਕੀਤੀ ਜਾਵੇਗੀ। ਸਭ ਤੋਂ ਪਹਿਲਾਂ ਮਨੁੱਖ ਦੀ ਘਾੜਤ ਘੜੀ ਜਾਵੇਗੀ ਤਾਂ ਜੋ ਸਾਰੇ ਪ੍ਰਬੰਧਾਂ ਅਤੇ ਜੀਵਨ ਮਾਡਲਾਂ ਦੀ ਮੂਲ ਇਕਾਈ ਮਨੁੱਖ ਨੂੰ ਇਸ ਲਈ ਤਿਆਰ ਕੀਤਾ ਜਾ ਸਕੇ। ਵਿਸਮਾਦੀ ਮਨੁੱਖ ਹੀ ਵਿਗਾਸਮੁਖੀ ਅਤੇ ਆਪਣੇ ਆਪ ਤੋਂ ਉਪਰ ਉੱਠ ਕੇ ਜੀਣ ਵਾਲਾ ਹੋਵੇਗਾ। ਇਸ ਲਈ ਸਾਨੂੰ ਧਰਮ ਵੱਲ ਪਰਤਣਾ ਪਵੇਗਾ। ਧਰਮ ਸਚਿਆਰ ਮਨੁੱਖ ਦੀ ਸਿਰਜਣਾ ਕਰੇਗਾ ਅਤੇ ਇਸ ਵਿਚ ਧਾਰਮਿਕ ਆਗੂਆਂ ਦੀ ਪ੍ਰਮੁੱਖ ਭੂਮਿਕਾ ਹੋਵੇਗੀ ਕਿ ਉਹ ਧਾਰਮਿਕ ਸਥਾਨ ਸਫ਼ਲ ਪ੍ਰਯੋਗਸ਼ਾਲਾ ਦੇ ਰੂਪ ਵਿਚ ਤਿਆਰ ਕਰਨ ਅਤੇ ਇਸ ਕਾਰਜ ਨੂੰ ਅਮਲੀ ਰੂਪ ਦੇਣ। ਗੁਰਦੁਆਰਾ ਸੰਸਥਾ ਸਿੱਖਾਂ ਦੇ ਸਮਾਜਿਕ, ਧਾਰਮਿਕ ਅਤੇ ਰਾਜਨੀਤਿਕ ਪ੍ਰਬੰਧ ਲਈ ਕੇਂਦਰੀ ਸਥਾਨ ਹੈ। ਜੋ ਹਰ ਪ੍ਰਕਾਰ ਦੇ ਸਿੱਖ ਮਸਲਿਆਂ ਨੂੰ ਨਜਿੱਠਦਾ ਹੈ। ਇਸ ਤਰ੍ਹਾਂ ਇਸ ਸੰਸਥਾ ਦੁਆਰਾ ਵਿਸਮਾਦੀ ਮਨੁੱਖ ਸਿਰਜਣ ਵਿਚ ਸਫਲਤਾ ਪ੍ਰਾਪਤ ਕੀਤੀ ਜਾ ਸਕਦੀ ਹੈ।

ਵਿਸਮਾਦੀ ਮਨੁੱਖ ਹੀ ਵਿਸਮਾਦੀ ਸ਼ਾਸਨੀ ਪ੍ਰਬੰਧ ਦੀ ਸਿਰਜਣਾ ਕਰਨਗੇ। ਇਹ ਸ਼ਾਸਨ ਪ੍ਰਬੰਧ ਹਰ ਮਾਨਵ ਅਤੇ ਇਸ ਸ੍ਰਿਸ਼ਟੀ ਦੇ ਹਰ ਜੀਵ ਦੀ ਅਜ਼ਾਦੀ ਦੀ ਬਹਾਲੀ ਨੂੰ ਯਕੀਨੀ ਬਣਾਏਗਾ। ਇਸ ਵਿਵਸਥਾ ਵਿਚ ਅਸੀਂ ਇਕ 'ਵਿਸ਼ਵ ਸਰਕਾਰ' ਸਿਰਜਣਾ ਕਰ ਸਕਦੇ ਹਾਂ ਜੋ 'ਰੱਬੀ ਹਕੂਮਤ' ਦੇ ਰੂਪ ਵਿਚ ਹੋਵੇਗੀ। ਸਾਰਾ ਸ਼ਾਸਨ ਪ੍ਰਬੰਧ ਕੁਦਰਤ ਨੂੰ ਕੇਂਦਰ ਵਿਚ ਰੱਖਦੇ ਹੋਏ, ਕੁਦਰਤ ਦੇ ਹਰ ਸਰੋਤ, ਜੀਵ-ਜੰਤੂ ਅਤੇ ਕੁਦਰਤੀ ਸਾਧਨਾਂ ਦੇ ਹਿੱਤ ਵਿਚ ਹੋਵੇਗਾ। ਮਨੁੱਖ ਲਈ ਇੱਥੇ ਇਹ ਚੁਣੌਤੀ ਹੋਵੇਗੀ ਕਿ ਉਸ ਨੂੰ ਸਹਿਜਮਈ ਬਣਨਾ ਪਵੇਗਾ। ਆਪਣੇ ਨਿੱਜ-ਸੁਆਰਥ ਤੋਂ ਉਪਰ ਉੱਠ ਕੇ ਸਹਿਜ ਹਾਸਲ ਕਰਨਾ ਇਕ ਅਧਿਆਤਮਿਕ ਅਵਸਥਾ ਦੇ ਨਾਲ ਇਕ ਆਦਰਸ਼ਕ ਮਨੁੱਖ ਦੀ ਸਿਰਜਣਾ ਅਤੇ ਮਨੁੱਖਤਾ ਦੀ ਸਿਖ਼ਰਤਾ ਵੀ ਹੈ। ਇਹ ਪ੍ਰਬੰਧ ਇਕਹਿਰੇਵਾਦ ਤੋਂ ਉੱਪਰ ਬਹੁ-ਪੱਖੀ ਹੋਵੇਗਾ। ਇਸ ਸ਼ਾਸ਼ਕੀ ਵਿਵਸਥਾਂ ਵਿਚ ਹਰ ਧਰਮ , ਸੱਭਿਆਚਾਰ ਅਤੇ ਸਮਾਜ ਦਾ ਵਿਕਾਸ ਯਕੀਨੀ ਬਣਾਇਆ ਜਾਵੇਗਾ। ਜਿਸ ਨਾਲ ਵਿਸ਼ਵ ਦੀ ਵੰਨ-ਸੁਵੰਨਤਾ ਇਕ ਗੁਲਦਸਤੇ ਦੀ ਤਰ੍ਹਾਂ ਸੁੰਦਰ ਦਿਖਾਈ ਦੇਵੇਗੀ। ਇਕ ਵਿਸ਼ਵ ਨਾਗਰਿਕ ਦੀ ਸਿਰਜਣਾ ਇਸ ਪ੍ਰਕਾਰ ਹੀ ਸੰਭਵ ਹੈ। ਅੱਜ

*ਬਾਕੀ ਸਫ਼ਾ 71 'ਤੇ*

# ਸਕਾਰਾਤਮਕਤਾ ਦਾ ਅਸੀਮ ਸੋਮਾ ਹੈ ਗੁਰਬਾਣੀ

*-ਸ. ਮਨਪ੍ਰੀਤ ਸਿੰਘ ਬਾਜ**

ਮਨੁੱਖ ਨੇ ਆਪਣੀ ਤੀਖਣ ਬੁੱਧੀ ਨਾਲ ਜ਼ਿੰਦਗੀ ਨੂੰ ਬਹੁਤ ਸੁਖਾਲਾ ਬਣਾ ਲਿਆ ਹੈ। ਮਸ਼ੀਨੀ ਯੁੱਗ ਦੀ ਸਿਖ਼ਰ 'ਤੇ ਪੁੱਜਿਆ ਮਨੁੱਖ ਹਰ ਤਰ੍ਹਾਂ ਦੇ ਐਸ਼-ਓ-ਆਰਾਮ ਨਾਲ ਲਬਰੇਜ਼ ਜ਼ਿੰਦਗੀ ਦਾ ਅਨੰਦ ਮਾਣ ਰਿਹਾ ਜਾਪਦਾ ਹੈ। ਪਰੰਤੂ ਇਸ ਵਿਕਸਿਤ ਹੋਈ ਜ਼ਿੰਦਗੀ ਦੇ ਪਿੱਛੇ ਦਾ ਕਾਲਾ ਸੱਚ ਇਹ ਵੀ ਹੈ ਕਿ ਜਿਵੇਂ-ਜਿਵੇਂ ਵਿਗਿਆਨ ਨੇ ਵਿਕਾਸ ਕੀਤਾ ਉਵੇਂ-ਉਵੇਂ ਮਨੁੱਖ ਅੰਦਰ ਚਿੰਤਾ, ਤਣਾਅ, ਨਿਰਾਸ਼ਾ, ਉਦਾਸੀਨਤਾ ਆਦਿ ਦਾ ਪਸਾਰਾ ਵਧਿਆ ਹੈ ਜਿਸ ਨਾਲ ਮਨੁੱਖ ਨੂੰ ਵੱਡੇ ਪੱਧਰ 'ਤੇ ਨਕਾਰਾਤਮਕ ਸੋਚਾਂ ਨੇ ਆਣ ਘੇਰਿਆ ਹੈ। ਮਨੁੱਖ ਦੀ ਮਾਨਸਿਕਤਾ ਪਦਾਰਥਵਾਦੀ ਬਣ ਚੁੱਕੀ ਹੈ ਜਿਸ ਕਾਰਨ ਪਰਵਾਰਿਕ ਅਤੇ ਸਮਾਜਿਕ ਰਿਸ਼ਤੇ ਟੁੱਟਦੇ ਜਾ ਰਹੇ ਹਨ ਅਤੇ ਸਮਾਜ ਅੰਦਰੂਨੀ ਤੌਰ 'ਤੇ ਖੋਖਲਾ ਹੋ ਰਿਹਾ ਹੈ। ਜ਼ਿੰਦਗੀ ਵਿਚ ਕੀਤੀਆਂ ਗ਼ਲਤੀਆਂ ਜਾਂ ਫਿਰ ਗ਼ਲਤ ਲੋਕਾਂ ਨਾਲ ਕੀਤੀ ਸੰਗਤ ਮਨ ਨੂੰ ਨਿਰਾਸ਼ਤਾ ਵੱਲ ਧੱਕਣ ਦਾ ਕਾਰਨ ਬਣਦੇ ਹਨ। ਸੰਸਾਰਕ ਅਤੇ ਅਧਿਆਤਮਿਕ ਸੰਪਰਕ ਸਥਾਪਿਤ ਕਰਨ ਲਈ ਪਰਮਾਤਮਾ ਨੇ ਮਨੁੱਖੀ ਸਰੀਰ ਅੰਦਰ ਗਿਆਨ ਇੰਦਰੇ- ਅੱਖਾਂ, ਕੰਨ, ਨੱਕ, ਜੀਭ ਅਤੇ ਚਮੜੀ ਸਥਾਪਿਤ ਕੀਤੇ ਹਨ। ਇਨ੍ਹਾਂ ਰਾਹੀਂ ਗਿਆਨ ਸਰੀਰ ਅੰਦਰ ਪ੍ਰਵੇਸ਼ ਕਰਦਾ ਹੈ, ਜਿਸ ਨਾਲ ਮਾਨਸਿਕ ਅਵਸਥਾ ਬਣਦੀ ਹੈ। ਇਹ ਗਿਆਨ ਜੇਕਰ ਚੰਗਾ ਹੋਵੇ ਤਾਂ ਥੋੜ੍ਹਾ ਕੁ ਪ੍ਰਭਾਵ ਅਤੇ ਜੇਕਰ ਮਾੜਾ ਹੋਵੇ ਤਾਂ ਇਸ ਦਾ ਵੱਧ ਪ੍ਰਭਾਵ ਦਿਮਾਗ ਅਤੇ ਮਨ ਉੱਪਰ ਪੈਂਦਾ ਹੈ। ਇਸ ਦਾ ਅਸਰ ਯਾਦਾਸ਼ਤ ਵਿਚ ਜਮ੍ਹਾਂ ਹੋ ਜਾਂਦਾ ਹੈ। ਸੁਚੇਤ ਅਤੇ ਅਚੇਤ ਮਨ ਇਸ ਨੂੰ ਮਾਣਦਾ ਰਹਿੰਦਾ ਹੈ ਅਤੇ ਮਾਨਸਿਕਤਾ ਦਾ ਸਕਾਰਾਤਮਕ ਜਾਂ ਨਕਾਰਾਤਮਕ ਹੋਣਾ ਇਸੇ ਉੱਪਰ ਨਿਰਭਰ ਕਰਦਾ ਹੈ।

ਮਨੁੱਖੀ ਮਨ ਪਰਮਾਤਮਾ ਦੀ ਬਹੁਤ ਹੀ ਗੁੰਝਲਦਾਰ ਰਚਨਾ ਹੈ। ਇਸ ਉੱਪਰ ਕਰਮਾਂ ਦੇ ਪ੍ਰਭਾਵ ਅਧੀਨ ਨਕਾਰਾਤਮਕਤਾ ਦਾ ਗਹਿਰਾ ਅਸਰ ਪੈਂਦਾ ਹੈ। ਨਕਾਰਾਤਮਕਤਾ ਮਨੁੱਖ ਨੂੰ ਆਤਮ-ਹੱਤਿਆ ਕਰਨ ਤਕ ਪਹੁੰਚਾ ਸਕਦੀ ਹੈ। ਇਸ ਤੋਂ ਛੁਟਕਾਰਾ ਪਾਉਣ ਵਾਸਤੇ ਅਤੇ ਮਨ ਨੂੰ ਸਮਝਣ ਲਈ ਗੁਰਬਾਣੀ ਦਾ ਆਸਰਾ ਲੈਣਾ ਪਵੇਗਾ। ਨਕਾਰਾਤਮਕ ਹੋਏ ਮਨੁੱਖ ਨੂੰ ਭਾਵੇਂ ਪਰਵਾਰ ਜਾਂ ਸੱਜਣਾਂ-ਮਿੱਤਰਾਂ ਦਾ ਸਹਿਯੋਗ ਬੇਹੱਦ ਜ਼ਰੂਰੀ ਹੁੰਦਾ ਹੈ ਪਰ ਇਹ ਪੂਰਨ ਲਾਹੇਵੰਦ ਸਾਬਤ ਨਹੀਂ ਹੁੰਦਾ। ਇਸ ਨੁਕਤੇ ਨੂੰ ਸਮਝਣਾ ਬਹੁਤ ਜ਼ਰੂਰੀ ਹੈ ਕਿ ਕੋਈ ਵੀ ਮਨੁੱਖ ਗੁਰਬਾਣੀ ਦੀ ਸਾਧਨਾ ਰਾਹੀਂ ਆਪਣੇ ਮਨ ਨੂੰ ਕੇਵਲ ਆਪ ਹੀ ਸਕਾਰਾਤਮਕ ਬਣਾ ਸਕਦਾ ਹੈ। ਇੱਕ ਮਨੁੱਖ

*Email:- baaz332211@gmail.com*

ਨੂੰ ਦੂਜਾ ਮਨੁੱਖ ਪੂਰੀ ਤਰ੍ਹਾਂ ਸਕਾਰਾਤਮਕ ਨਹੀਂ ਬਣਾ ਸਕਦਾ। ਗੁਰਬਾਣੀ ਦੇ ਆਸਰੇ ਮਨੁੱਖ ਆਪ ਹੀ ਆਪਣੇ-ਆਪ ਨੂੰ ਹੌਂਸਲਾ ਦੇ ਸਕਦਾ ਹੈ, ਬਲ ਪ੍ਰਦਾਨ ਕਰ ਸਕਦਾ ਹੈ ਤੇ ਚੜ੍ਹਦੀ ਕਲਾ ਵਿਚ ਲਿਜਾ ਸਕਦਾ ਹੈ, ਕਿਉਂਕਿ ਮਨੁੱਖ ਖੁਦ ਉਸ ਅਸੀਮ ਸ਼ਕਤੀ ਅਕਾਲ ਪੁਰਖ ਵਾਹਿਗੁਰੂ ਦੀ ਅੰਸ਼ ਹੈ ਜਿਸਨੇ ਇਹ ਸਾਰੀ ਸ੍ਰਿਸ਼ਟੀ ਸਾਜੀ ਹੈ ਅਤੇ ਖੰਡਾਂ ਬ੍ਰਹਿਮੰਡਾਂ ਦੀ ਰਚਨਾ ਕੀਤੀ ਹੈ। ਮਨੁੱਖੀ ਮਨ ਨੂੰ ਨਕਾਰਾਤਮਕਤਾ ਤੋਂ ਸਕਾਰਾਤਮਕਤਾ ਵੱਲ ਲਿਜਾਣ ਦੀ ਸ਼ਕਤੀ ਕੇਵਲ ਵਾਹਿਗੁਰੂ ਕੋਲ ਹੈ, ਕਿਸੇ ਮਨੁੱਖ ਕੋਲ ਨਹੀਂ। ਇਸ ਕਾਰਜ ਲਈ ਮਨ ਦੇ ਅੰਦਰ ਨਾਮ ਦੀ ਜੋਤ ਜਗ੍ਹਾ ਕੇ ਆਪਣੇ-ਆਪ ਨੂੰ ਚੜ੍ਹਦੀ ਕਲਾ ਦੀ ਅਵਸਥਾ ਵਿਚ ਪਹੁੰਚਾਉਣ ਲਈ ਕੇਵਲ ਗੁਰਬਾਣੀ ਹੀ ਇੱਕਮਾਤਰ ਸਾਧਨ ਹੈ। ਯਾਦ ਰਹੇ ਕਿ ਸਿੱਖ ਨੂੰ ਕੇਵਲ ਸ਼ਬਦ-ਗੁਰੂ ਹੀ ਭਵ-ਸਾਗਰ ਤੋਂ ਪਾਰ ਉਤਾਰ ਸਕਦਾ ਹੈ, ਕੋਈ ਮਨੁੱਖ/ਗੁਰੂ-ਡੰਮ ਨਹੀਂ।

ਅੱਜ ਸੋਸ਼ਲ ਮੀਡੀਆ ਦਾ ਯੁੱਗ ਹੈ ਜਿਸ ਨੇ ਸਮੁੱਚੀ ਮਨੁੱਖਤਾ ਉੱਪਰ ਗਹਿਰਾ ਪ੍ਰਭਾਵ ਪਾਇਆ ਹੈ। ਭਾਵੇਂ ਕਿ ਸੋਸ਼ਲ ਮੀਡੀਆ ਲੋਕ ਅਵਾਜ਼ ਦੇ ਰੂਪ ਵਿਚ ਉਭਰਿਆ ਹੈ ਜਿਸ ਨਾਲ ਮਨੁੱਖੀ ਭਲਾਈ ਦੇ ਬੇਹਤਰੀਨ ਕਾਰਜਾਂ ਵਿਚ ਲਾਭ ਹੋਇਆ ਹੈ ਪਰੰਤੂ ਨਾਲ ਹੀ ਇਸ ਦੇ ਵੱਡੇ ਪੱਧਰ 'ਤੇ ਪੈ ਰਹੇ ਦੁਸ਼ਪ੍ਰਭਾਵ ਵੀ ਜੱਗ ਜਾਹਰ ਹਨ। ਇਸ ਦੀ ਸਹੀ ਵਰਤੋਂ ਜਾਂ ਦੁਰਵਰਤੋਂ ਮਨੁੱਖ ਦੀ ਮਾਨਸਿਕਤਾ ਨੂੰ ਦਿਸ਼ਾ ਦੇਣ ਵਿਚ ਅਹਿਮ ਭੂਮਿਕਾ ਨਿਭਾਅ ਰਹੀ ਹੈ। ਸੋਸ਼ਲ ਮੀਡੀਆ ਉੱਪਰ ਫੈਲ ਰਹੀ ਲੱਚਰਤਾ ਨੇ ਲੱਗਭਗ ਹਰੇਕ ਉਮਰ ਦੇ ਮਨੁੱਖ ਉੱਪਰ ਦੁਸ਼ਪ੍ਰਭਾਵ ਪਾਇਆ ਹੈ, ਖਾਸਕਰ ਨੌਜੁਆਨ ਪੀੜ੍ਹੀ ਇਸ ਦੀ ਮਾਰੂ ਜਕੜ ਵਿਚ ਫਸੀ ਹੋਈ ਹੈ। ਸੋਸ਼ਲ ਮੀਡੀਆ ਦੇ ਵੱਧ ਰਹੇ ਪ੍ਰਭਾਵ ਕਾਰਨ ਗੁਰਬਾਣੀ ਪੜ੍ਹਨ ਲਈ ਮਨ ਇਕਾਗਰ ਕਰਨਾ ਅਤੀ ਕਠਿਨ ਹੋ ਚੁੱਕਾ ਹੈ। ਕੀਰਤਨ, ਕਥਾ ਸੁਣਨ ਦੀ ਬਜਾਇ ਗੰਦੇ ਗੀਤ ਅਤੇ ਫ਼ਿਲਮਾਂ ਵੱਲ ਮਨੁੱਖੀ ਮਨ ਜ਼ਿਆਦਾ ਆਕਰਸ਼ਿਤ ਹੋ ਰਿਹਾ ਹੈ। ਦੁਸ਼ਪ੍ਰਭਾਵਾਂ ਵਿਚ ਗ੍ਰਸਿਆ ਮਨੁੱਖ ਪਰਮਾਤਮਾ ਨਾਲੋਂ ਟੁੱਟ ਕੇ ਜ਼ਿੰਦਗੀ ਭਰ ਖੱਜਲ-ਖੁਆਰ ਹੁੰਦਾ ਰਹਿੰਦਾ ਹੈ। ਗੁਰਬਾਣੀ ਫੁਰਮਾਨ ਹਨ- *ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ॥ ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥* ਅਤੇ *ਹਰਿ ਬਿਸਰਤ ਸਦਾ ਖੁਆਰੀ* ਗੁਰਬਾਣੀ ਉਪਦੇਸ਼ਾਂ ਨੂੰ ਨਾ-ਮੰਨਣ ਕਾਰਨ ਹੀ ਮਨੁੱਖ ਨਕਾਰਾਤਮਕਤਾ ਦੇ ਹਨ੍ਹੇਰੇ ਵਿਚ ਭਟਕਦਾ ਰਹਿੰਦਾ ਹੈ। ਯਾਦ ਰਹੇ ਕਿ ਮਨੁੱਖ ਨੂੰ ਪਰਮਾਤਮਾ ਦੇ ਨਾਮ ਤੋਂ ਬਿਨਾਂ ਕੋਈ ਵੀ ਹੋਰ ਸਮੱਗਰੀ ਸਕਾਰਤਮਕਤਾ ਵੱਲ ਨਹੀਂ ਲਿਜਾ ਸਕਦੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਦੀ ਬਾਣੀ ਅੰਦਰ ਅਕਾਲ ਪੁਰਖ ਦੀ ਭਗਤੀ ਕਰਨ ਦੇ ਅਜਿਹੇ ਅਲੌਕਿਕ ਲਾਭ ਦੱਸੇ ਹਨ ਜਿਸ ਦੀ ਆਮ ਮਨੁੱਖ ਨੇ ਕਦੇ ਕਲਪਨਾ ਵੀ ਨਹੀਂ ਕੀਤੀ। ਗੁਰੂ ਸਾਹਿਬ ਫੁਰਮਾਉਂਦੇ ਹਨ- *ਸੁਣਿਐ ਸਿਧ ਪੀਰ ਸੁਰਿ ਨਾਥ* ਭਾਵ ਪਰਮਾਤਮਾ ਦਾ ਨਾਮ ਹਿਰਦੇ ਵਿਚ ਟਿਕ ਜਾਣ ਨਾਲ ਮਨੁੱਖ ਸਿਧਾਂ,

ਪੀਰਾਂ ਤੇ ਦੇਵਤਿਆਂ ਦੀ ਪਦਵੀ ਪ੍ਰਾਪਤ ਕਰ ਲੈਂਦਾ ਹੈ। ਭਗਤੀ ਕੀਤਿਆਂ ਅਸੀਮ ਸ਼ਕਤੀਆਂ ਅਤੇ ਬ੍ਰਹਿਮੰਡ ਦੇ ਗੁੱਝੇ ਰਹੱਸਾਂ ਦੀ ਜਾਣਕਾਰੀ ਹੋ ਜਾਂਦੀ ਹੈ। ਆਮ ਲੋਕ ਜੋ ਭਗਤੀ ਦੀ ਸ਼ਕਤੀ ਨੂੰ ਸਮਝਣ ਤੋਂ ਅਸਮਰੱਥਾ ਪ੍ਰਗਟਾਉਂਦੇ ਹਨ ਜਾਂ ਜੋ ਇਹ ਸਮਝਦੇ ਹਨ ਕਿ ਉਹ ਅਜਿਹੀ ਅਧਿਆਤਮਿਕ ਅਵਸਥਾ ਦੇ ਮਾਲਕ ਨਹੀਂ ਬਣ ਸਕਦੇ, ਉਨ੍ਹਾਂ ਨੂੰ ਇਹ ਗੁਰਬਾਣੀ ਫੁਰਮਾਨ ਪੜ੍ਹਨਾ ਚਾਹੀਦਾ ਹੈ– *ਸੁਣਿਐ ਮੁਖਿ ਸਾਲਾਹਣ ਮੰਦੁ* ਇਸ ਵਿਚ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਗੁਰਬਾਣੀ ਦੇ ਲੜ ਲੱਗ ਕੇ ਮੰਦਾ ਮਨੁੱਖ ਵੀ ਰੱਬ ਦੀਆਂ ਸਿਫਤਾਂ ਭਾਵ ਭਗਤੀ ਕਰਨ ਲੱਗ ਪੈਂਦਾ ਹੈ।

ਸਕਾਰਾਤਮਕ ਹੋਣ ਲਈ ਗੁਰਬਾਣੀ ਨਾਲ ਜੁੜਨਾ ਜ਼ਰੂਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ ਪਾਵਨ ਗੁਰਬਾਣੀ ਮਨੁੱਖੀ ਮਨ ਸਬੰਧੀ ਰਹੱਸਮਈ ਭੇਦਾਂ ਤੋਂ ਜਾਣੂ ਕਰਵਾਉਂਦੀ ਹੈ ਅਤੇ ਇਸ ਨੂੰ ਕਾਬੂ ਕਰ ਕੇ ਅਕਾਲ ਪੁਰਖ ਨਾਲ ਜੁੜਨ ਦੀ ਜੁਗਤ ਸਿਖਾਉਂਦੀ ਹੈ। ਗੁਰਬਾਣੀ ਅੰਦਰ ਪਰਮਾਤਮਾ ਨਾਲ ਜੁੜਨ ਦੀ ਜੁਗਤ ਦੇ ਰਹੱਸਾਂ ਦਾ ਪਰਤ-ਦਰ-ਪਰਤ ਵਿਵਰਣ ਦਰਜ ਹੈ। ਗੁਰਬਾਣੀ ਅੰਦਰ ਦਰਸਾਈ ਜੀਵਨ ਜੁਗਤ ਅਤੇ ਨਾਮ ਜੁਗਤ ਅਨੁਸਾਰ ਪਰਮਾਤਮਾ ਦੀ ਭਗਤੀ ਕਰਨ ਨਾਲ ਮਨੁੱਖ ਉੱਚ ਆਤਮਿਕ ਅਵਸਥਾ ਦਾ ਮਾਲਕ ਬਣ ਜਾਂਦਾ ਹੈ। ਮਨੁੱਖ ਅੰਦਰ ਸਦੀਵੀ ਅਨੰਦ ਪੈਦਾ ਹੋ ਜਾਂਦਾ ਹੈ ਅਤੇ ਉਸ ਦੇ ਸਾਰੇ ਦੁੱਖ, ਰੋਗ, ਸੰਤਾਪ, ਪਾਪ, ਕਸ਼ਟ ਆਦਿ ਦਾ ਨਾਸ਼ ਹੋ ਜਾਂਦਾ ਹੈ। ਗੁਰਬਾਣੀ ਫੁਰਮਾਨ ਹਨ :

*-ਸੁਣਿਐ ਦੂਖ ਪਾਪ ਕਾ ਨਾਸੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨)*
*-ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੯੨੨)*

ਪਰੰਤੂ ਨਾਲ ਇਹ ਸ਼ਰਤ ਵੀ ਹੈ ਕਿ ਭਗਤੀ ਰਾਹੀਂ ਸ਼ਕਤੀ ਪ੍ਰਾਪਤ ਕਰਨ ਲਈ ਸਭ ਮਾੜੇ ਕਰਮਾਂ ਤੋਂ ਸਦਾ ਲਈ ਤੌਬਾ ਕਰਨੀ ਹੋਵੇਗੀ। ਇਸ ਲਈ ਜ਼ਰੂਰੀ ਹੈ ਕਿ ਆਪਣੇ ਗਿਆਨ ਇੰਦ੍ਰਿਆਂ ਨੂੰ ਮਾੜਾ ਗਿਆਨ ਜਮ੍ਹਾਂ ਕਰਨ ਤੋਂ ਰੋਕਿਆ ਜਾਵੇ। ਭਾਵ ਆਪਣੀਆਂ ਅੱਖਾਂ ਨਾਲ ਧਾਰਮਿਕ ਸਮੱਗਰੀ ਦੇਖੋ, ਕੰਨਾਂ ਨਾਲ ਧਾਰਮਿਕ ਗੱਲਾਂ ਸੁਣੋ। ਭਾਵ ਆਪਣੇ ਮੋਬਾਈਲ/ਕੰਪਿਊਟਰ ਵਿਚ ਧਾਰਮਿਕ ਸਮੱਗਰੀ ਰੱਖੋ ਅਤੇ ਰੋਜ਼ਾਨਾ ਇਸ ਨੂੰ ਦੇਖੋ ਅਤੇ ਸੁਣੋ। ਮਨਮੁਖ ਲੋਕਾਂ ਤੋਂ ਦੂਰੀ ਬਣਾਓ ਅਤੇ ਉਨ੍ਹਾਂ ਦੀਆਂ ਕਹੀਆਂ ਗੱਲਾਂ ਨੂੰ ਨਜ਼ਰਅੰਦਾਜ਼ ਕਰੋ। 'ਕਿਰਤ ਕਰੋ, ਨਾਮ ਜਪੋ, ਵੰਡ ਛਕੋ' ਅਤੇ 'ਸਰਬੱਤ ਦਾ ਭਲਾ' ਮੰਗਣ ਦੇ ਸਿਧਾਂਤਾਂ ਉੱਪਰ ਅਮਲ ਕਰੋ। ਗੁਰਬਾਣੀ ਅੰਦਰ ਬੇਅੰਤ ਇਲਾਹੀ ਉਪਦੇਸ਼ਾਂ ਦਾ ਵਿਖਿਆਨ ਕੀਤਾ ਗਿਆ ਹੈ, ਜੇਕਰ ਪਾਪਾਂ ਤੋਂ ਤੌਬਾ ਕਰ ਕੇ ਆਪਣੇ ਜੀਵਨ ਅੰਦਰ ਗੁਰੂ ਦੀ ਇੱਕ ਸਿੱਖਿਆ ਹੀ ਧਾਰਨ ਕਰ ਲਈ ਜਾਵੇ ਤਾਂ ਵੀ ਸਹਿਜ ਅਵਸਥਾ ਪ੍ਰਾਪਤ ਹੋ ਸਕਦੀ ਹੈ। ਗੁਰਬਾਣੀ ਸੰਥਿਆ, ਅਰਥ-ਬੋਧ ਗ੍ਰਹਿਣ ਕਰਨ ਉਪਰੰਤ ਆਪਣਾ ਧਿਆਨ ਸ਼ਬਦ ਵਿਚ ਟਿਕਾਉਣ ਦਾ ਅਭਿਆਸ ਮਨੁੱਖ ਲਈ ਅਧਿਆਤਮਿਕ ਮੰਡਲ ਵਿਚ ਪ੍ਰਵੇਸ਼ ਕਰਨ ਦਾ ਰਾਹ ਖੋਲ੍ਹਦਾ ਹੈ।

ਗੁਰਬਾਣੀ ਅਨੁਸਾਰ ਜੋ ਮਨੁੱਖ ਪਰਮਾਤਮਾ ਦੀ ਭਗਤੀ ਕਰਦਾ ਹੈ ਫਿਰ ਉਸ ਦੇ ਕਾਰਜ ਪਰਮਾਤਮਾ ਆਪ ਸੰਵਾਰਦਾ ਹੈ- *ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥* ਅਤੇ *ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ ਪਰਗਟੁ ਜਾਇ॥* ਗੁਰਬਾਣੀ ਅਨੁਸਾਰ ਮਨੁੱਖ ਪਰਮਾਤਮਾ ਦੀ ਭਗਤੀ ਰਾਹੀਂ ਜਿੱਥੇ ਮੁਕਤੀ ਪ੍ਰਾਪਤ ਕਰ ਸਕਦਾ ਹੈ, ਉੱਥੇ ਹੀ ਆਪਣੇ ਸਾਰੇ ਕਾਰਜ ਆਪ ਸੰਵਾਰ ਸਕਦਾ ਹੈ ਇਸ ਲਈ ਗੁਰਬਾਣੀ ਨੂੰ ਛੱਡ ਕੇ ਗੁਰੂ-ਡੰਮ ਦੇ ਪਿੱਛੇ ਭਟਕ ਕੇ ਆਪਣਾ ਜੀਵਨ ਵਿਅਰਥ ਨਹੀਂ ਗਵਾਉਣਾ ਚਾਹੀਦਾ। ਗੁਰੂ ਨਾਨਕ ਸਾਹਿਬ ਸਪੱਸ਼ਟ ਕਰਦੇ ਹਨ ਕਿ *ਮੰਨੈ ਪਾਵਹਿ ਮੋਖੁ ਦੁਆਰੁ॥* ਭਾਵ ਗੁਰਬਾਣੀ ਵਿਚ ਦਰਸਾਏ ਅਕਾਲ ਪੁਰਖ ਦੇ ਉਪਦੇਸ਼ਾਂ ਨੂੰ ਮੰਨਣ ਵਾਲਾ ਮਨੁੱਖ ਮੁਕਤੀ ਦੁਆਰ ਪ੍ਰਾਪਤ ਕਰਦਾ ਹੈ। ਗੁਰਬਾਣੀ ਅੰਦਰ ਦਰਜ ਅਲੌਕਿਕ ਉਪਦੇਸ਼ਾਂ ਨੂੰ ਆਪਣੇ ਜੀਵਨ ਦਾ ਚਾਨਣ-ਮੁਨਾਰਾ ਬਣਾ ਕੇ ਹਰ ਬੁਲੰਦੀ ਸਰ ਕੀਤੀ ਜਾ ਸਕਦੀ ਹੈ। ਗੁਰਬਾਣੀ ਦੀ ਰੋਸ਼ਨੀ ਵਿਚ ਜ਼ਿੰਦਗੀ ਬਤੀਤ ਕਰਦਿਆਂ ਅਧਿਆਤਮਿਕ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਭਾਵ ਮਨੁੱਖ ਨਕਾਰਾਤਮਕਤਾ ਦੇ ਜਾਲ ਵਿੱਚੋਂ ਨਿਕਲ ਕੇ ਸਕਾਰਾਤਮਕ ਸੋਚ ਦਾ ਮਾਲਕ ਬਣ ਜਾਂਦਾ ਹੈ। ■

---

## *ਵਿਸਮਾਦੀ ਸ਼ਾਸਕੀ ਵਿਵਸਥਾ. . .*

*ਸਫ਼ਾ 67 ਦਾ ਬਾਕੀ . . .*

ਹਰ ਵਿਅਕਤੀ ਆਪਣੇ ਆਪ ਨੂੰ ਕਿਸੇ ਨਾ ਕਿਸੇ ਦੇਸ਼ ਦਾ ਨਾਗਰਿਕ ਮੰਨਦਾ ਹੈ। ਉਹ ਆਪਣੇ ਦੇਸ਼ ਪ੍ਰਤੀ ਤਾਂ ਸ਼ਾਇਦ ਆਪਣੇ ਫ਼ਰਜ਼ਾਂ ਨੂੰ ਪਛਾਣ ਲਵੇ, ਪਰ ਵਿਸ਼ਵ ਪ੍ਰਤੀ ਆਪਣੇ ਕਿਸੇ ਵੀ ਫ਼ਰਜ਼ ਦੀ ਨਿਸ਼ਾਨਦੇਹੀ ਨਹੀਂ ਕਰਦਾ। ਇਸ ਲਈ ਜ਼ਰੂਰੀ ਹੈ ਕਿ ਵਿਸ਼ਵ ਨਾਗਰਿਕ ਦੀ ਸਿਰਜਣਾ ਹੋਵੇ, ਜੋ ਕਿ ਪੂਰੇ ਵਿਸ਼ਵ ਪ੍ਰਤੀ ਜਾਗਰੂਕ ਅਤੇ ਵਿਸ਼ਵ ਵਿਕਾਸ ਲਈ ਆਪਣੇ ਯੋਗਦਾਨ ਨੂੰ ਯਕੀਨੀ ਬਣਾਏ।

ਇਸ ਤਰ੍ਹਾਂ ਵਿਸਮਾਦੀ ਯੁੱਗ ਦੀ ਸ਼ੁਰੂਆਤ ਹੋਵੇਗੀ। ਇਹ ਵਿਸਮਾਦੀ ਯੁੱਗ ਸਾਨੂੰ ਕਾਦਰ ਅਤੇ ਕੁਦਰਤ ਦੀ ਗੋਦ ਵਿਚ ਲੈ ਜਾਵੇਗਾ ਜਿੱਥੇ ਅਸੀਂ ਮਹਿਕਦੀ ਹੋਈ ਕੁਦਰਤ ਨਾਲ ਇਕਸੁਰ ਹੋ ਕੇ ਵਿਗਾਸਮੁਖੀ ਜੀਵਨ ਬਤੀਤ ਕਰਾਂਗੇ। ਸੋ ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਵਿਸਮਾਦੀ ਸ਼ਾਸਕੀ ਵਿਵਸਥਾ ਹੀ ਸਾਡੇ ਕੋਲ ਇੱਕੋ ਇਕ ਹੱਲ ਹੈ ਜਿਸ ਨਾਲ ਮਾਨਵੀ ਹੋਂਦ ਅਤੇ ਇਸ ਧਰਤੀ ਨੂੰ ਬਚਾਇਆ ਜਾ ਸਕਦਾ ਹੈ। ਮਨੁੱਖਤਾ ਵਿਚ ਪਿਆਰ, ਏਕਤਾ ਅਤੇ ਖੇੜਿਆਂ ਨੂੰ ਕਾਇਮ ਰੱਖਣ ਲਈ ਇਸ ਪ੍ਰਬੰਧ ਦੀ ਮਹੱਤਵਪੂਰਨ ਲੋੜ ਹੈ। ਸਾਨੂੰ ਇਸ ਪ੍ਰਤੀ ਜਾਗਰੂਕ ਹੋਣ ਅਤੇ ਗਹਿਰੇ ਚਿੰਤਨ ਦੀ ਲੋੜ ਹੈ, ਜਿਸ ਦੁਆਰਾ ਅਜਿਹੇ ਪ੍ਰਬੰਧ ਨੂੰ ਅਮਲੀ ਰੂਪ ਵਿਚ ਲਾਗੂ ਕੀਤਾ ਜਾ ਸਕੇ। ■

# ਸੱਚਖੰਡ ਸ੍ਰੀ ਦਰਬਾਰ ਸਾਹਿਬ ਵਿਖੇ "ਭੱਟਾਂ ਦੇ ਸਵਈਏ" ਪੜ੍ਹਨ ਦੀ ਮਰਯਾਦਾ

*-ਸ. ਜਗਦੀਪ ਸਿੰਘ ਲਤੀਫ਼ਪੁਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜਿੱਥੇ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਗੁਰਸਿੱਖਾਂ ਦੀ ਬਾਣੀ ਦਰਜ ਹੈ, ਓਥੇ ਭੱਟ ਸਾਹਿਬਾਨ ਦੀ ਬਾਣੀ ਨੂੰ ਵੀ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਇਨ੍ਹਾਂ ਭੱਟ ਸਾਹਿਬਾਨ ਦੀ ਬਾਣੀ ਨੂੰ ਆਮ ਬੋਲੀ ਵਿਚ "ਭੱਟਾਂ ਦੇ ਸਵਈਏ" ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਬਾਣੀ ਦੇ ਕੁੱਲ ੧੨੩ ਸਵਈਏ "ਸਵਈਏ ਮਹਲੇ ਪਹਿਲੇ ਕੇ ਤੋਂ ਸਵਈਏ ਮਹਲੇ ਪੰਜਵੇਂ ਕੇ" ਸਿਰਲੇਖ ਹੇਠ ਅੰਗ ੧੩੮੯ ਤੋਂ ੧੪੦੯ ਤਕ ਦਰਜ ਹਨ। ਭੱਟਾਂ ਦੇ ਸਵਈਆਂ ਤੋਂ ਪਹਿਲਾਂ ੨੦ ਸਵਈਏ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ "ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫" ਦੇ ਸਿਰਲੇਖ ਹੇਠ ਅੰਗ ੧੩੮੫ ਤੋਂ ੧੩੮੯ ਤਕ ਸੁਸ਼ੋਭਿਤ ਹਨ। ਇਸ ਤਰ੍ਹਾਂ ਕੁੱਲ ੧੪੩ ਸਵਈਏ ਬਣਦੇ ਹਨ।

ਭੱਟਾਂ ਦੇ ਸਵਈਆਂ ਅੰਦਰ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਧਿਆਤਮਿਕ ਗੁਣਾਂ ਅਤੇ ਰੂਹਾਨੀ ਸ਼ਖ਼ਸੀਅਤ ਨੂੰ ਬੜੇ ਅਦਬ ਨਾਲ ਤੇ ਭਾਵਪੂਰਵਕ ਬਿਆਨਿਆ ਗਿਆ ਹੈ। ਇਨ੍ਹਾਂ ਸਵਈਆਂ ਵਿਚ ਗੁਰੂ ਮਹਿਮਾ ਲਈ ਵਰਤੀ ਹੋਈ ਭਾਵਪੂਰਵਕ ਸ਼ਬਦਾਵਲੀ ਜਗਿਆਸੂਆਂ ਦੇ ਮਨਾਂ ਨੂੰ ਬਹੁਤ ਪ੍ਰਭਾਵਿਤ ਕਰਦੀ ਹੈ। ਭੱਟ ਸਾਹਿਬਾਨ ਜਦੋਂ ਸੱਚੇ ਗੁਰੂ ਦੀ ਸ਼ਰਨ ਵਿਚ ਆਏ ਤਾਂ ਉਨ੍ਹਾਂ ਦੀ ਅਜ਼ੀਮ, ਰੂਹਾਨੀ ਸ਼ਖ਼ਸੀਅਤ ਅਤੇ ਅਧਿਆਤਮਿਕ ਗਿਆਨ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਸਵਈਆਂ ਦੁਆਰਾ ਗੁਰੂ ਸਾਹਿਬਾਨ ਦੀ ਉਸਤਤ ਕਰ ਕੇ ਸ਼ਰਧਾ-ਸਤਿਕਾਰ ਭੇਟ ਕੀਤਾ।

"ਭੱਟਾਂ ਦੇ ਸਵਈਏ" ਸਿੱਖ ਧਰਮ ਦੇ ਸਰਵਉੱਚ ਧਾਰਮਿਕ ਕੇਂਦਰੀ ਅਸਥਾਨ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੀ ਮਰਯਾਦਾ ਦਾ ਅਹਿਮ ਹਿੱਸਾ ਹੈ। ਅੱਜ ਹਰ ਸਿੱਖ ਵਾਸਤੇ ਗੁਰੂ ਜਸ ਗਾਉਣ ਲਈ "ਭੱਟਾਂ ਦੇ ਸਵਈਏ" ਹੀ ਆਧਾਰ ਬਣਦੇ ਹਨ।

ਸੱਚਖੰਡ ਸ੍ਰੀ ਦਰਬਾਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ "ਭੱਟਾਂ ਦੇ ਸਵਈਏ" ਪੜ੍ਹਨ ਦੀ ਮਰਯਾਦਾ ਕਦੋਂ ਅਤੇ ਕਿਵੇਂ ਅਰੰਭ ਹੋਈ, ਇਸ ਬਾਰੇ ਭਾਵੇਂ ਸਿੱਖ ਸ੍ਰੋਤਾਂ ਵਿਚ ਕੋਈ ਲਿਖਤੀ ਜ਼ਿਕਰ ਨਹੀਂ ਮਿਲਦਾ ਪਰ ਮੰਨਿਆ ਜਾਂਦਾ ਹੈ ਕਿ ਇਹ ਮਰਯਾਦਾ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਚੱਲੀ ਆ ਰਹੀ ਹੈ। ਅੰਮ੍ਰਿਤ ਵੇਲੇ ਰੋਜ਼ਾਨਾ ਗ੍ਰੰਥੀ ਸਿੰਘ ਕੋਠਾ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਸੀਸ 'ਤੇ ਅਦਬ-ਸਤਿਕਾਰ ਨਾਲ ਬਿਰਾਜਮਾਨ ਕਰ ਕੇ ਪਾਲਕੀ ਸਾਹਿਬ ਤਕ ਪਹੁੰਚਾਉਂਦੇ ਹਨ। ਸੰਗਤ ਗ਼ੁਲਾਬ ਦੇ ਫੁੱਲਾਂ ਦੀ ਵਰਖਾ ਕਰ ਕੇ ਗੁਰੂ ਪਾਤਸ਼ਾਹ ਦਾ ਸੁਆਗਤ ਕਰਦੀ ਹੈ। ਨਗਾਰੇ 'ਤੇ ਚੋਟਾਂ ਵੱਜਦੀਆਂ ਹਨ।

*ਰੀਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਮੋ: ੮੨੮੩੮੩੮੩੨੩

ਨਰਸਿੰਘੇ ਦੀ ਮਨਮੋਹਕ ਧੁਨ ਪਰਕਰਮਾ ਵਿਚ ਗੂੰਜ ਕੇ ਇਲਾਹੀ ਨਾਦ ਪੈਦਾ ਕਰਦੀ ਹੈ। ਸੰਗਤ ਭਾਵਨਾ ਨਾਲ ਸ਼ਬਦ ਪੜ੍ਹਦੀ ਪਾਲਕੀ ਦੇ ਨਾਲ-ਨਾਲ ਚਲਦੀ ਹੈ। ਅੰਮ੍ਰਿਤ ਵੇਲੇ ਦੇ ਇਹ ਦ੍ਰਿਸ਼ ਇਕ ਅਦਭੁੱਤ ਨਜ਼ਾਰਾ ਪੇਸ਼ ਕਰਦੇ ਹਨ। ਓਥੇ ਮੌਜੂਦ ਹਰ ਕੋਈ ਇਸ ਦਾ ਪ੍ਰਭਾਵ ਕਬੂਲ ਕੀਤੇ ਬਿਨਾਂ ਨਹੀਂ ਰਹਿ ਸਕਦਾ।

ਪਾਲਕੀ ਸਾਹਿਬ ਜਦ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਦਰਵਾਜ਼ੇ 'ਤੇ ਪਹੁੰਚਦੀ ਹੈ ਤਾਂ ਅੰਦਰ ਬੈਠੀ ਸੰਗਤ ਸਤਿਕਾਰ ਵਿਚ ਹੱਥ ਜੋੜ ਕੇ ਖਲੋ ਜਾਂਦੀ ਹੈ ਅਤੇ "ਸਤਿਨਾਮ ਸ੍ਰੀ ਵਾਹਿਗੁਰੂ ਸਾਹਿਬ ਜੀ" ਦੀ ਮਨਮੋਹਕ ਅਲੌਕਿਕ ਧੁਨ ਪੂਰੇ ਸ੍ਰੀ ਦਰਬਾਰ ਸਾਹਿਬ ਅੰਦਰ ਗੂੰਜ ਉੱਠਦੀ ਹੈ। ਗ੍ਰੰਥੀ ਸਿੰਘ ਗੁਰੂ ਸਾਹਿਬ ਜੀ ਦਾ ਪਾਵਨ ਸਰੂਪ ਸੀਸ 'ਤੇ ਬਿਰਾਜਮਾਨ ਕਰ ਕੇ ਸ੍ਰੀ ਦਰਬਾਰ ਸਾਹਿਬ ਅੰਦਰ ਲੈ ਆਉਂਦੇ ਹਨ। ਫ਼ਿਰ ਪ੍ਰਕਾਸ਼ ਕਰਨ ਦੀ ਸੇਵਾ ਕੀਤੀ ਜਾਂਦੀ ਹੈ। ਇਸ ਦੇ ਨਾਲ ਹੀ "ਭੱਟਾਂ ਦੇ ਸਵਈਏ" ਪੜ੍ਹਨ ਦੀ ਮਰਯਾਦਾ ਅਰੰਭ ਹੁੰਦੀ ਹੈ।

ਲੱਗਭਗ ੧੫ ਕੁ ਸਿੰਘਾਂ ਦਾ ਜਥਾ ਰੋਜ਼ਾਨਾ ਇਹ ਸੇਵਾ ਨਿਭਾਉਂਦਾ ਹੈ ਜਿਨ੍ਹਾਂ ਦੀ ਚੋਣ ਹੈੱਡ ਗ੍ਰੰਥੀ, ਸੱਚਖੰਡ ਸ੍ਰੀ ਦਰਬਾਰ ਸਾਹਿਬ ਜੀ ਵੱਲੋਂ ਟੈਸਟ ਲੈ ਕੇ ਕੀਤੀ ਗਈ ਹੁੰਦੀ ਹੈ। ਸਮਾਜ ਵਿਚ ਉੱਚ ਪਦਵੀਆਂ 'ਤੇ ਕਿਰਤ ਕਰ ਰਹੇ ਇਹ ਸਾਰੇ ਸਿੰਘ ਨਿਸ਼ਕਾਮ ਸੇਵਾ ਕਰਦੇ ਹਨ ਜੋ ਰੋਜ਼ਾਨਾ ਇਹ ਵਡਮੁੱਲੀ ਸੇਵਾ ਕਰ ਕੇ ਆਪਣੇ- ਆਪ ਨੂੰ ਵਡਭਾਗਾ ਮਹਿਸੂਸ ਕਰ ਕੇ ਸ੍ਰੀ ਗੁਰੂ ਰਾਮਦਾਸ ਜੀ ਦਾ ਇਸ ਉੱਤਮ ਸੇਵਾ ਲਈ ਸ਼ੁਕਰਗੁਜ਼ਾਰ ਹੁੰਦੇ ਹਨ। ਅੱਜਕਲ ਇਨ੍ਹਾਂ ਸਿੰਘਾਂ ਦੇ ਜਥੇ ਦੀ ਅਗਵਾਈ ਭਾਈ ਹਰਇਕਬਾਲ ਸਿੰਘ ਜੀ ਕਰ ਰਹੇ ਹਨ, ਜੋ ਕਿ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਵਿਚ ਪਹਿਲੇ ਦਰਜੇ ਦੇ ਅਫ਼ਸਰ ਹਨ। ਸਵਈਏ ਪੜ੍ਹਨ ਦੀ ਅਰੰਭਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ "ਸਵਯੇ ਸ੍ਰੀ ਮੁਖਬਾਕ੍ ਮਹਲਾ ੫" ਤੋਂ ਕੀਤੀ ਜਾਂਦੀ ਹੈ। ਫ਼ਿਰ ਇਸੇ ਤਰ੍ਹਾਂ ਲੜੀਵਾਰ "ਸਵਈਏ ਮਹਲੇ ਪਹਲੇ ਕੇ ਤੋਂ ਸਵਈਏ ਮਹਲੇ ਪੰਜਵੇ ਕੇ" ਤਕ ਪੜ੍ਹੇ ਜਾਂਦੇ ਹਨ। ਸਾਰੇ ਸਵਈਏ ਤਰਤੀਬਵਾਰ ਪੜ੍ਹੇ ਜਾਂਦੇ ਹਨ। ਲੱਗਭਗ ੧੫-੨੦ ਸਵਈਏ ਰੋਜ਼ਾਨਾ ਪੜ੍ਹ ਹੁੰਦੇ ਹਨ। ਫ਼ਿਰ ਅਗਲੇ ਦਿਨ ਉਨ੍ਹਾਂ ਤੋਂ ਅੱਗੇ ਲੜੀ ਨੂੰ ਜਾਰੀ ਰੱਖਿਆ ਜਾਂਦਾ ਹੈ। ਗੁਰੂ ਸਾਹਿਬਾਨ ਦੇ ਪ੍ਰਕਾਸ਼, ਜੋਤੀ ਜੋਤ ਅਤੇ ਗੁਰਿਆਈ ਗੁਰਪੁਰਬ 'ਤੇ ਲੜੀ ਤੋਂ ਬਾਹਰ ਢੁੱਕਵੇਂ ਅਤੇ ਖੁੱਲੇ ਸਵਈਏ ਪੜ੍ਹੇ ਜਾਂਦੇ ਹਨ। ਉਸ ਦਿਨ ਆਪਣੀ ਮਰਜ਼ੀ ਅਨੁਸਾਰ ਕੋਈ ਵੀ ਢੁੱਕਵਾਂ ਸਵਈਆ ਪੜ੍ਹਿਆ ਜਾ ਸਕਦਾ ਹੈ। ਸਵਈਏ ਗੁਰੂ ਸਾਹਿਬ ਨੂੰ ਹਾਜ਼ਰ-ਨਜ਼ਰ ਜਾਣ ਕੇ ਬੜੇ ਅਦਬ, ਸਤਿਕਾਰ, ਠਹਿਰਾਅ ਅਤੇ ਭਾਵਨਾ ਨਾਲ ਪੜ੍ਹੇ ਜਾਂਦੇ ਹਨ। ਅੰਤ ਵਿਚ ਰੋਜ਼ਾਨਾ ਭੱਟ ਕੀਰਤ ਜੀ ਦੁਆਰਾ ਉਚਾਰਨ *"ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ. . ."* ਸਵਈਆ ਪੜ੍ਹ ਕੇ ਸਮਾਪਤੀ ਕੀਤੀ ਜਾਂਦੀ ਹੈ ਅਤੇ ਫ਼ਿਰ ਸਵਈਆਂ ਦੀ ਸਮਾਪਤੀ ਤੋਂ ਬਾਅਦ ਗ੍ਰੰਥੀ ਸਿੰਘ ਵੱਲੋਂ ਸੰਗਤ ਨੂੰ ਹੁਕਮਨਾਮਾ ਸਰਵਣ ਕਰਵਾਇਆ ਜਾਂਦਾ ਹੈ। ਅੰਮ੍ਰਿਤ ਵੇਲੇ ਦੀ ਇਹ ਮਰਯਾਦਾ ਬਹੁਤ ਪ੍ਰਭਾਵਸ਼ਾਲੀ ਹੁੰਦੀ ਹੈ। ਇਸ ਸਮੇਂ ਹਾਜ਼ਰ ਸੰਗਤ ਆਪਣੇ-ਆਪ ਨੂੰ ਵਡਭਾਗਾ ਅਤੇ ਅਨੰਦਿਤ ਮਹਿਸੂਸ ਕਰਦੀ ਹੈ। ■

# ਬਾਬਾ ਬੰਦਾ ਸਿੰਘ ਬਹਾਦਰ ਦੇ ਜਨਮ ਅਸਥਾਨ ਦੀ ਭਾਲ

*-ਡਾ. ਪਰਮਵੀਰ ਸਿੰਘ**

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਤੋਂ ਪੰਜਾਬ ਭੇਜਿਆ ਸੀ। ਉਸ ਦਿਨ ਤੋਂ ਲੈ ਕੇ ਦਿੱਲੀ ਵਿਖੇ ਸ਼ਹਾਦਤ ਹੋਣ ਤਕ ਬਾਬਾ ਜੀ ਦੀਆਂ ਸਮੂਹ ਜੀਵਨ ਘਟਨਾਵਾਂ ਇਤਿਹਾਸ ਵਿਚ ਦਰਜ ਹਨ। ਸਿੱਖ ਅਤੇ ਫ਼ਾਰਸੀ ਵਿਦਵਾਨਾਂ ਦੇ ਨਾਲ-ਨਾਲ ਬਾਦਸ਼ਾਹੀ ਰਿਕਾਰਡ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਦੀਆਂ ਘਟਨਾਵਾਂ ਸੰਬੰਧੀ ਬਹੁਤ ਹੀ ਮਹੱਤਵਪੂਰਨ ਅਤੇ ਕ੍ਰਮਵਾਰ ਜਾਣਕਾਰੀ ਪ੍ਰਦਾਨ ਕਰਦੇ ਹਨ। ਇਸ ਦੇ ਨਾਲ ਹੀ ਬਾਬਾ ਜੀ ਵੱਲੋਂ ਜਾਰੀ ਕੀਤੇ ਗਏ ਹੁਕਮਨਾਮੇ ਉਨ੍ਹਾਂ ਦੀਆਂ ਜੀਵਨ ਘਟਨਾਵਾਂ ਦੇ ਵੇਰਵੇ ਪ੍ਰਦਾਨ ਕਰਦੇ ਹਨ। ਇਨ੍ਹਾਂ ਸਮੂਹ ਸਰੋਤਾਂ ਦੇ ਆਧਾਰ 'ਤੇ ਵਿਦਵਾਨਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਸੰਬੰਧੀ ਪੈਦਾ ਹੋਏ ਬਹੁਤ ਸਾਰੇ ਭਰਮ ਭੁਲੇਖੇ ਦੂਰ ਕਰਨ ਦਾ ਸਫ਼ਲ ਯਤਨ ਕੀਤਾ ਹੈ।

ਨਾਂਦੇੜ ਵਿਖੇ ਸਿੰਘ ਸਜਣ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਦੇ ਜੀਵਨ ਦੀਆਂ ਘਟਨਾਵਾਂ ਸੰਬੰਧੀ ਕੋਈ ਪੁਖਤਾ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਜਿਹੜੇ ਵੇਰਵੇ ਪ੍ਰਾਪਤ ਹੁੰਦੇ ਹਨ ਉਨ੍ਹਾਂ ਵਿਚ ਬਾਬਾ ਜੀ ਨੂੰ ਇਕ ਬੈਰਾਗੀ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ ਜਿਹੜਾ ਕਿ ਹਿਰਨੀ ਦੇ ਸ਼ਿਕਾਰ ਤੋਂ ਇੰਨਾ ਉਦਾਸ ਹੋਇਆ ਕਿ ਸਭ ਕੁਝ ਛੱਡ ਕੇ ਸਾਧੂ ਬਣ ਗਿਆ। ਸਾਧੂਆਂ ਦੇ ਟੋਲੇ ਨਾਲ ਰਲ ਕੇ ਇਹ ਕਸੂਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਾਸੀ ਦੇ ਪੁੱਤਰ ਬਾਬਾ ਰਾਮ ਥੰਮਨ ਜੀ ਦੇ ਡੇਰੇ ਵਿਖੇ ਪੁੱਜਾ ਅਤੇ ਵੈਰਾਗ ਧਾਰਨ ਕਰ ਲਿਆ। ਅਖੀਰ ਮੌਜੂਦਾ ਨਾਂਦੇੜ ਦੇ ਸਥਾਨ 'ਤੇ ਜਾ ਕੇ ਇਹ ਤਪੱਸਿਆ ਕਰਨ ਲੱਗ ਪਿਆ। ਤਪੱਸਿਆ ਕਰਦੇ-ਕਰਦੇ ਇਸ ਨੇ ਅਜਿਹੀਆਂ ਰਿਧੀਆਂ-ਸਿਧੀਆਂ ਪ੍ਰਾਪਤ ਕਰ ਲਈਆਂ ਕਿ ਦੂਰੋਂ ਹੀ ਕਿਸੇ ਦਾ ਵੀ ਨੁਕਸਾਨ ਕਰਨ ਦੇ ਸਮਰੱਥ ਹੋ ਗਿਆ। ਇਸ ਦੀ ਇਕ ਸ਼ਕਤੀ ਦਾ ਜ਼ਿਕਰ ਕਈ ਸਰੋਤਾਂ ਵਿਚ ਦੇਖਣ ਨੂੰ ਮਿਲਦਾ ਹੈ ਕਿ ਜਿਹੜਾ ਵੀ ਇਸ ਦੇ ਪਲੰਘ 'ਤੇ ਆ ਕੇ ਬੈਠ ਜਾਂਦਾ, ਉਸ ਨੂੰ ਉਲਟਾ ਦਿੰਦਾ ਸੀ।

ਰਿਧੀਆਂ ਸਿਧੀਆਂ ਦੀ ਪ੍ਰਾਪਤੀ ਤੋਂ ਇਲਾਵਾ ਇਸ ਦੇ ਜੀਵਨ ਨਾਲ ਇਕ ਹੋਰ ਤੱਥ ਬਹੁਤ ਹੀ ਪ੍ਰਭਾਵਸ਼ਾਲੀ ਤਰੀਕੇ ਨਾਲ ਜੋੜਿਆ ਜਾਂਦਾ ਹੈ ਕਿ ਇਸ ਨੂੰ ਪਹਾੜੀ ਮਾਰਗਾਂ ਦੀ ਜਿੰਨੀ ਸਮਝ ਸੀ, ਉਹ ਬਾਦਸ਼ਾਹੀ ਜਾਸੂਸਾਂ ਦੀ ਪਹੁੰਚ ਤੋਂ ਵੀ ਅੱਗੇ ਸੀ। ਬਾਦਸ਼ਾਹੀ ਰਿਕਾਰਡ ਵਿਚ ਲੋਹਗੜ੍ਹ ਆਦਿ ਸਥਾਨਾਂ ਤੋਂ ਇਸ ਦੇ ਬੱਚ ਨਿਕਲਣ ਦੀਆਂ ਘਟਨਾਵਾਂ ਦਰਜ ਹਨ, ਉਹ ਸਧਾਰਨ ਵੈਰਾਗੀ ਸਾਧੂਆਂ ਦੀ ਸਮਝ ਤੋਂ ਬਹੁਤ ਜ਼ਿਆਦਾ ਵਧੇਰੇ ਹਨ। ਕਿਹਾ ਜਾਂਦਾ ਹੈ ਕਿ ਉਸ ਸਮੇਂ ਬੈਰਾਗੀ ਸਾਧੂ ਸਮੁੱਚੇ ਦੇਸ਼ ਵਿਚ ਘੁੰਮਦੇ ਰਹਿੰਦੇ ਸਨ ਅਤੇ

*ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਉਹ ਬਿਖਮ ਮਾਰਗਾਂ ਅਤੇ ਆਮ ਲੋਕਾਂ ਦੁਆਰਾ ਬੋਲੀਆਂ ਜਾਂਦੀਆਂ ਭਾਸ਼ਾਵਾਂ ਦੀ ਜਾਣਕਾਰੀ ਰੱਖਦੇ ਸਨ। ਪਰ ਬਾਬਾ ਬੰਦਾ ਸਿੰਘ ਬਹਾਦਰ ਜਿਸ ਤਰ੍ਹਾਂ ਸ਼ਾਹੀ ਫ਼ੌਜਾਂ ਦੇ ਘੇਰੇ ਵਿੱਚੋਂ ਕਈ ਵਾਰੀ ਨਿਕਲਣ ਵਿਚ ਕਾਮਯਾਬ ਹੁੰਦਾ ਰਿਹਾ ਹੈ, ਇਹ ਉਸ ਦੀ ਪਹਾੜੀ ਰਸਤਿਆਂ ਦੀ ਜਾਣਕਾਰੀ ਅਤੇ ਉਨ੍ਹਾਂ ਰਸਤਿਆਂ ਵਿੱਚੋਂ ਬਿਨਾਂ ਰੁਕਾਵਟ ਬੱਚ ਨਿਕਲਣ ਦੀ ਟ੍ਰੇਨਿੰਗ ਕੁਝ ਇਕ ਦਿਨਾਂ ਵਿਚ ਹੀ ਪ੍ਰਾਪਤ ਨਹੀਂ ਹੋ ਜਾਂਦੀ। ਲੰਮਾ ਸਮਾਂ ਪਹਾੜਾਂ ’ਤੇ ਜੀਵਨ ਬਸਰ ਕਰਨ ਵਾਲੇ ਮੈਦਾਨੀ ਇਲਾਕਿਆਂ ਵਾਲਿਆਂ ਤੋਂ ਪਹਿਲਾਂ ਮਿਥੇ ਨਿਸ਼ਾਨੇ ’ਤੇ ਪਹੁੰਚ ਜਾਂਦੇ ਹਨ।

ਬਾਬਾ ਬੰਦਾ ਸਿੰਘ ਬਹਾਦਰ ਦਾ ਪਹਾੜਾਂ ਨਾਲ ਲਗਾਉ ਉਸ ਦੀ ਯੁੱਧ-ਨੀਤੀ ਦਾ ਹਿੱਸਾ ਸੀ ਜਾਂ ਪਹਾੜਾਂ ਨਾਲ ਉਸ ਦਾ ਪਿਆਰ ਉਸ ਨੂੰ ਇਨ੍ਹਾਂ ਇਲਾਕਿਆਂ ਵੱਲ ਖਿੱਚ ਕੇ ਲੈ ਜਾਂਦਾ ਸੀ, ਇਹ ਖੋਜ ਦਾ ਵਿਸ਼ਾ ਹੈ। ਕਿਉਂਕਿ ਬਾਬਾ ਜੀ ਤੋਂ ਬਾਅਦ ਅਤਿ ਸੰਕਟ ਦੇ ਸਮੇਂ ਸਿੱਖ ਜੁਝਾਰੂ ਮਾਲਵੇ ਦੇ ਜੰਗਲਾਂ ਅਤੇ ਰਾਜਸਥਾਨ ਦੇ ਬੁੱਢਾ ਜੌਹੜ ਜਿਹੇ ਇਲਾਕਿਆਂ ਵਿਚ ਜੀਵਨ ਬਸਰ ਕਰਦੇ ਰਹੇ ਹਨ। ਬੀਕਾਨੇਰ ਦੇ ਰਾਜੇ ਕੋਲ ਬਹੁਤ ਸਾਰੇ ਸਿੱਖਾਂ ਦੇ ਨੌਕਰੀ ਕਰਨ ਦੇ ਹਵਾਲੇ ਵੀ ਇਤਿਹਾਸ ਦੇ ਗ੍ਰੰਥਾਂ ਦਾ ਹਿੱਸਾ ਹਨ।

ਬਾਬਾ ਬੰਦਾ ਸਿੰਘ ਬਹਾਦਰ ਲੱਗਭਗ ਦੋ ਸਾਲ ਜੰਮੂ ਤੋਂ ਅੱਗੇ ਰਿਆਸੀ ਦੀਆਂ ਪਹਾੜੀਆਂ ਵਿਚ ਚਨਾਬ ਦਰਿਆ ਦੇ ਕੰਢੇ ਜੀਵਨ ਬਸਰ ਕਰਦਾ ਰਿਹਾ ਅਤੇ ਇਸੇ ਸਮੇਂ ਦੌਰਾਨ ਹੀ ਇਸ ਨੇ ਚੰਬੇ ਦੀ ਰਾਜਕੁਮਾਰੀ ਨਾਲ ਵਿਆਹ ਕਰਵਾਇਆ ਸੀ। ਰਿਆਸੀ ਨੇੜੇ ਜਿਸ ਅਸਥਾਨ ’ਤੇ ਬਾਬਾ ਜੀ ਇੰਨਾ ਲੰਮਾ ਸਮਾਂ ਰਹੇ ਉਥੇ ਹਾਲੇ ਵੀ ਇਨ੍ਹਾਂ ਦੇ ਵੰਸ਼ਜ਼ ਮੌਜੂਦ ਹਨ। ਬਾਬਾ ਬੰਦਾ ਸਿੰਘ ਬਹਾਦਰ ਦਾ ਪਹਾੜਾਂ ਨਾਲ ਪ੍ਰੇਮ ਅਤੇ ਜਾਣਕਾਰੀ ਉਸ ਦੀ ਵਿਰਾਸਤ ਵਿਚ ਮੌਜੂਦ ਹੈ। ਜੰਮੂ ਤੋਂ ਪੁਣਛ ਜਾਂਦੇ ਹੋਏ ਰਾਜੌਰੀ ਨਗਰ ਵਿਖੇ ਬਾਬਾ ਜੀ ਦਾ ਜਨਮ ਹੋਇਆ ਮੰਨਿਆ ਜਾਂਦਾ ਹੈ। ਕਰਮ ਸਿੰਘ ਹਿਸਟੋਰੀਅਨ, ਡਾ. ਗੰਡਾ ਸਿੰਘ, ਗਿ. ਸੋਹਣ ਸਿੰਘ ਸੀਤਲ, ਸੋਹਨ ਸਿੰਘ ਆਦਿ ਸਿੱਖ ਇਤਿਹਾਸਕਾਰ ਰਾਜੌਰੀ ਵਿਖੇ ਬਾਬਾ ਜੀ ਦਾ ਜਨਮ ਮੰਨਦੇ ਹਨ ਪਰ ਰਾਜੌਰੀ ਵਿਖੇ ਬਾਬਾ ਜੀ ਦਾ ਜਨਮ ਕਿਸ ਅਸਥਾਨ ’ਤੇ ਹੋਇਆ, ਇਸ ਬਾਰੇ ਸਾਰੇ ਇਤਿਹਾਸਕਾਰ ਚੁੱਪ ਹਨ। ਬਾਬਾ ਬੰਦਾ ਸਿੰਘ ਬਹਾਦਰ ਦੇ ਪਰਿਵਾਰ ਵਿਚੋਂ ਮਾਤਾ ਜੋਗਿੰਦਰ ਕੌਰ ਜੀ ਦੁਆਰਾ ‘ਸੰਖੇਪ ਜੀਵਨ ਬਾਬਾ ਬੰਦਾ ਬਹਾਦਰ’ ਸਿਰਲੇਖ ਅਧੀਨ ਜਿਹੜਾ ਬਿਰਤਾਂਤ ਸਾਹਮਣੇ ਆਇਆ ਹੈ, ਉਸ ਵਿਚ ਇਹ ਦੱਸਦੇ ਹਨ ਕਿ ਰਾਜੌਰੀ ਦੇ ਇਕ ਪਿੰਡ ‘ਜੋਰੋ ਕਾ ਗੜ੍ਹ’ ਵਿਖੇ ਬਾਬਾ ਜੀ ਦਾ ਜਨਮ ਹੋਇਆ ਪਰ ਰਾਜੌਰੀ ਵਿਖੇ ਜਾ ਕੇ ਜਦੋਂ ਇਸ ਬਾਰੇ ਜਾਣਕਾਰੀ ਪ੍ਰਾਪਤ ਕਰਨ ਦਾ ਯਤਨ ਕੀਤਾ ਤਾਂ ਪਤਾ ਲੱਗਿਆ ਕਿ ਇਸ ਨਾਂ ਦਾ ਕੋਈ ਪਿੰਡ ਇਲਾਕੇ ਵਿਚ ਮੌਜੂਦ ਨਹੀਂ ਹੈ। ਮਾਤਾ ਜੀ ਨੇ ਆਪਣੀ ਜਾਣਕਾਰੀ ਦਾ ਕੋਈ ਹਵਾਲਾ ਨਹੀਂ ਦਿੱਤਾ ਪਰ ਇਹ ਲੰਮਾ ਸਮਾਂ ਉਸ ਇਲਾਕੇ ਵਿਚ ਰਹੇ ਹਨ ਅਤੇ ਇਨ੍ਹਾਂ ਨੇ ਇਸ ਅਸਥਾਨ ਦਾ ਵਰਣਨ

ਕੀਤਾ ਹੈ। ਪੁਰਾਤਨ ਇਤਿਹਾਸ ਦੀ ਜਾਣਕਾਰੀ ਪ੍ਰਾਪਤ ਕਰਦਿਆਂ ਪਤਾ ਲੱਗਦਾ ਹੈ ਕਿ ਕੁਝ ਅਜਿਹੇ ਨਗਰ ਪੁਰਾਤਨ ਲਿਖਤਾਂ ਵਿਚ ਮੌਜੂਦ ਹਨ ਪਰ ਹੁਣ ਉਨ੍ਹਾਂ ਦੇ ਨਾਂ ਬਦਲ ਗਏ ਹਨ ਜਿਵੇਂ ਮੌਜੂਦਾ ਬੈਜਨਾਥ ਦਾ ਪੁਰਾਤਨ ਨਾਂ ਕੀੜ ਗ੍ਰਾਮ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਜਨਮਸਾਖੀਆਂ ਵਿਚ ਕੀੜ ਗ੍ਰਾਮ ਦਾ ਹੀ ਵਰਣਨ ਮਿਲਦਾ ਹੈ ਅਤੇ ਜਿਹੜੇ ਇਸ ਪਿੰਡ ਦੇ ਪੁਰਾਤਨ ਨਾਂ ਤੋਂ ਵਾਕਫ਼ ਨਹੀਂ ਹਨ, ਉਹ ਇਤਿਹਾਸ ਦੀ ਸਹੀ ਜਾਣਕਾਰੀ ਪ੍ਰਦਾਨ ਨਹੀਂ ਕਰ ਸਕਦੇ। ਜੇਕਰ ਮਾਤਾ ਜੋਗਿੰਦਰ ਕੌਰ ਜੀ 'ਜੋਰੋ ਕਾ ਗੜ੍ਹ' ਦੇ ਆਸ-ਪਾਸ ਦੇ ਇਲਾਕਿਆਂ ਦੀ ਜਾਣਕਾਰੀ ਵੀ ਦੇ ਦਿੰਦੇ ਤਾਂ ਇਤਿਹਾਸਕਾਰਾਂ ਨੂੰ ਇਸ ਅਸਥਾਨ ਦੀ ਨਿਸ਼ਾਨਦੇਹੀ ਕਰਨੀ ਸੌਖੀ ਹੋ ਜਾਂਦੀ।

ਰਾਜੌਰੀ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਅਸਥਾਨ ਨਿਰਧਾਰਿਤ ਕਰਨ ਲਈ ਕਈ ਭਰਮ-ਭੁਲੇਖੇ ਪੈਦਾ ਕੀਤੇ ਜਾ ਰਹੇ ਹਨ। ਰਿਆਸੀ ਤੋਂ ਪੁਣਛ ਜਾਂਦੇ ਹੋਏ ਰਾਜੌਰੀ ਵਿਖੇ ਰਾਜੌਰੀ-ਪੁਣਛ ਮੁੱਖ ਸੜਕ 'ਤੇ ਰਾਜੌਰੀ ਦੇ ਬੱਸ ਸਟੈਂਡ ਤੋਂ ਲੱਗਭਗ ੫੦੦ ਮੀਟਰ ਦੇ ਨੇੜੇ ਇਕ ਬੋਰਡ ਨਜ਼ਰ ਵਿਚ ਆਇਆ ਜਿਸ 'ਤੇ 'ਗੁਰਦੁਆਰਾ ਜਨਮ ਸਥਾਨ ਬਾਬਾ ਬੰਦਾ ਸਿੰਘ ਜੀ ਬਹਾਦਰ, ਰਾਜੌਰੀ' ਲਿਖਿਆ ਹੋਇਆ ਸੀ। ਬੋਰਡ ਦੀ ਖਿੱਚ ਨੇ ਰੁਕਣ ਲਈ ਮਜਬੂਰ ਕੀਤਾ ਤਾਂ ਦੇਖਿਆ ਕਿ ਲੱਗਭਗ ਦੋ ਸੌ ਗਜ਼ ਦੇ ਇਕ ਖਾਲੀ ਪਲਾਟ ਵਿਚ ਇਕ ਨਿਸ਼ਾਨ ਸਾਹਿਬ ਅਤੇ ਨੇੜੇ ਹੀ ਇਹ ਬੋਰਡ ਲੱਗਿਆ ਹੋਇਆ ਸੀ। ਕੋਈ ਪੁਰਾਤਨ ਨਿਸ਼ਾਨੀ ਆਦਿ ਮੌਜੂਦ ਨਾ ਹੋਣ ਕਰ ਕੇ ਇੰਝ ਜਾਪਦਾ ਸੀ ਕਿ ਇਸ ਨਗਰ ਵਿਖੇ ਬਾਬਾ ਜੀ ਦੇ ਜਨਮ ਨਾਲ ਸੰਬੰਧਿਤ ਹਵਾਲੇ ਮਿਲਦੇ ਹਨ ਜਿਸ ਨੂੰ ਸਾਕਾਰ ਰੂਪ ਪ੍ਰਦਾਨ ਕਰਨ ਲਈ ਇਥੇ ਇਹ ਬੋਰਡ ਅਤੇ ਨਿਸ਼ਾਨ ਸਾਹਿਬ ਲਗਾ ਦਿੱਤੇ ਗਏ ਹਨ। ਮਨ ਵਿਚ ਵਾਰ-ਵਾਰ ਉਸ ਅਸਥਾਨ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੀ ਇੱਛਾ ਪੈਦਾ ਹੋ ਰਹੀ ਸੀ ਜਿਥੇ ਬਾਬਾ ਜੀ ਦਾ ਜਨਮ ਹੋਇਆ। ਡਾ. ਗੰਡਾ ਸਿੰਘ ਜੀ ਵਰਗੇ ਦਾਨਿਸ਼ਵਰ ਇਤਿਹਾਸਕਾਰ ਇਸ ਇਲਾਕੇ ਵਿਚ ਜਾ ਕੇ ਉਸ ਅਸਥਾਨ ਦੀ ਜਾਣਕਾਰੀ ਪ੍ਰਾਪਤ ਕਰਨ ਦਾ ਯਤਨ ਕਰਦੇ ਰਹੇ ਹਨ ਪਰ ਕੋਈ ਪੁਖਤਾ ਜਾਣਾਕਰੀ ਹਾਸਲ ਨਹੀਂ ਹੋਈ। ਸਮੂਹ ਇਤਿਹਾਸਕਾਰ ਇਸ ਗੱਲ 'ਤੇ ਤਾਂ ਸਹਿਮਤ ਹਨ ਕਿ ਬਾਬਾ ਜੀ ਦਾ ਜਨਮ ਰਾਜੌਰੀ ਵਿਖੇ ਹੋਇਆ ਸੀ ਪਰ ਉਸ ਅਸਥਾਨ ਨੂੰ ਲੱਭਣ ਵਿਚ ਕੋਈ ਸਫ਼ਲਤਾ ਪ੍ਰਾਪਤ ਨਹੀਂ ਹੋਈ। ਸਥਾਨਕ ਸਿੱਖ ਵੀ ਇਸ ਅਸਥਾਨ ਸੰਬੰਧੀ ਜਾਣਕਾਰੀ ਪ੍ਰਾਪਤ ਕਰਨ ਦਾ ਯਤਨ ਕਰਦੇ ਰਹੇ ਹਨ ਪਰ ਕੋਈ ਬੂਰ ਨਹੀਂ ਪਿਆ।

ਇਸ ਅਸਥਾਨ ਬਾਰੇ ਜਾਣਨ ਦੀ ਇੱਛਾ ਕਾਰਨ ਰਾਜੌਰੀ ਦੇ ਸ. ਰਾਜਵਿੰਦਰ ਸਿੰਘ ਨਾਲ ਸੰਪਰਕ ਹੋਇਆ ਜਿਹੜੇ ਕਿ ਬਾਬਾ ਬੰਦਾ ਸਿੰਘ ਬਹਾਦਰ ਸਿੱਖ ਯੂਥ ਆਰਗੇਨਾਇਜ਼ੇਸ਼ਨ ਦੇ ਪ੍ਰਧਾਨ ਹਨ। ਰਾਜੌਰੀ ਦੇ ਵਸਨੀਕ ਇਸ ਨੌਜਵਾਨ ਨੇ ਆਪਣੇ ਜੀਵਨ ਦਾ ਬੇਹਤਰੀਨ ਸਮਾਂ ਬਾਬਾ ਜੀ ਦੇ ਜਨਮ ਅਸਥਾਨ ਦੀ ਖੋਜ ਵਿਚ ਲਾਇਆ। ਆਪਣੀ ਖੋਜ ਦੇ ਆਧਾਰ 'ਤੇ ਇਸ ਨੇ ਸਰਕਾਰ ਕੋਲ ਪਹੁੰਚ ਕੀਤੀ

ਅਤੇ ਬਹੁਤ ਸੰਬੰਧਿਤ ਦਸਤਾਵੇਜ਼ ਅਧਿਕਾਰੀਆਂ ਕੋਲ ਪੇਸ਼ ਕੀਤੇ। ਪਿਛਲੇ ਲੱਗਭਗ ੧੦-੧੨ ਸਾਲ ਤੋਂ ਇਹ ਨੌਜਵਾਨ ਸਰਕਾਰੀ ਅਧਿਕਾਰੀਆਂ ਤੱਕ ਪਹੁੰਚ ਕਰ ਕੇ ਬਾਬਾ ਜੀ ਦੇ ਜਨਮ ਅਸਥਾਨ ਨੂੰ ਸਰਕਾਰ ਦੇ ਰਿਕਾਰਡ ਵਿਚ ਦਰਜ ਕਰਵਾਉਣ ਲਈ ਯਤਨਸ਼ੀਲ ਹੈ।

ਇਸ ਦੁਆਰਾ ਪੇਸ਼ ਕੀਤੇ ਗਏ ਦਸਤਾਵੇਜ਼ ਤਹਿਸੀਲਦਾਰ ਕੋਲ ਆਏ ਤਾਂ ਪੜਤਾਲ ਦੀ ਇਕ ਲੰਮੀ ਪ੍ਰਕਿਰਿਆ ਅਰੰਭ ਹੋਈ। ਅਖ਼ੀਰ ਪਟਵਾਰੀ ਨੇ ਪੁਰਾਤਨ ਰਿਕਾਰਡ ਖੰਗਾਲ ਕੇ ਜਿਹੜੀ ਰਿਪੋਰਟ ਤਿਆਰ ਕਰ ਕੇ ਤਹਿਸੀਲਦਾਰ ਨੂੰ ਭੇਜੀ ਉਹ ਅੱਗੇ ਰਾਜੌਰੀ ਦੇ ਡਿਪਟੀ ਕਮਿਸ਼ਨਰ ਜਨਾਬ ਮੁਹੰਮਦ ਅਸ਼ਰਫ਼ ਅੱਗੇ ਪੇਸ਼ ਕੀਤੀ ਗਈ। ਸਮੁੱਚੀ ਪੜਤਾਲ ਦਾ ਵਿਸ਼ਲੇਸ਼ਣ ਕਰਨ ਉਪਰੰਤ ਡਿਪਟੀ ਕਮਿਸ਼ਨਰ ਨੇ ੧੨.੦੬.2020 ਨੂੰ ਖਸਰਾ ਨੰਬਰ ੨੯੧, ੨੯੧/੧, ਅਤੇ ੨੯੨ ਵਿਚਲੀ ੬੬ ਕਨਾਲ ੮ ਮਰਲੇ ਜ਼ਮੀਨ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਦਰਜ ਕਰਨ ਦਾ ਆਦੇਸ਼ ਜਾਰੀ ਕਰ ਦਿੱਤਾ। ਗੁਰਦਨਪਾਈਨ ਪਿੰਡ ਦੇ ਪਟਵਾਰ ਹਲਕਾ ਫ਼ਤਿਹਪੁਰ, ਤਹਿਸੀਲ ’ਤੇ ਜ਼ਿਲਾ ਰਾਜੌਰੀ ਵਿਖੇ ਨਾਮਖੇਤ ਡੱਡਾਂ ਵਾਲੀ ਬਉਲੀ ਦੀ ਇਹ ਜ਼ਮੀਨ ਰਾਜੌਰੀ ਬੱਸ ਸਟੈਂਡ ਤੋਂ ਲੱਗਭਗ ੨ ਕਿਲੋਮੀਟਰ ਦੀ ਦੂਰੀ ‘ਤੇ ਸਥਿਤ ਹੈ ਜਿਸ ਦੀ ਜਮ੍ਹਾਂਬੰਦੀ ਹੁਣ ਬਾਬਾ ਜੀ ਦੇ ਨਾਂ ਬੋਲਦੀ ਹੈ।

ਸਰਕਾਰੀ ਰਿਕਾਰਡ ਦੇ ਆਧਾਰ ’ਤੇ ਜਿਹੜੀ ਜ਼ਮੀਨ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਂ ਲਗਾਈ ਗਈ ਹੈ ਉਹ ਬਾਬਾ ਜੀ ਦੇ ਜਨਮ ਅਸਥਾਨ ਸੰਬੰਧੀ ਜਾਣਕਾਰੀ ਪ੍ਰਦਾਨ ਕਰਨ ਵਾਲਾ ਮਹੱਤਵਪੂਰਨ ਸਰੋਤ ਬਣ ਗਿਆ ਹੈ। ਮੌਜੂਦਾ ਸਮੇਂ ਵਿਚ ਇਹ ਜ਼ਮੀਨ ਫ਼ੌਜ ਦੇ ਅਧਿਕਾਰ ਖ਼ੇਤਰ ਵਿਚ ਹੈ ਅਤੇ ਉਨ੍ਹਾਂ ਦੇ ਅਧਿਕਾਰ ਖ਼ੇਤਰ ਵਿਚ ਬਾਬਾ ਜੀ ਦੀ ਯਾਦਗਾਰ ਸਥਾਪਿਤ ਕਰਨੀ ਕੋਈ ਸੌਖਾ ਕਾਰਜ ਨਹੀਂ ਬਲਕਿ ਇਕ ਲੰਮੀ ਪ੍ਰਕਿਰਿਆ ਦਾ ਹਿੱਸਾ ਹੈ। ਜੇਕਰ ਪੰਥਕ ਰੂਪ ਵਿਚ ਇਹ ਯਤਨ ਕੀਤੇ ਜਾਣ ਤਾਂ ਕੋਈ ਵੀ ਕਾਰਜ ਅਸੰਭਵ ਨਹੀਂ ਹੈ। ■

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੬ ਮਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ ਸੰਚਾਰ ਦੌਰਾਨ ੧੩੨ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

# ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ

*-ਸ. ਕੁਲਦੀਪ ਸਿੰਘ**

ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ ਦਾ ਜਨਮ ਪਿੰਡ ਤੁੜ, ਤਹਿਸੀਲ ਖਡੂਰ ਸਾਹਿਬ ਜ਼ਿਲ੍ਹਾ ਸ੍ਰੀ ਤਰਨ ਤਾਰਨ ਸਾਹਿਬ ਵਿਚ ਸ. ਰਣਜੋਧ ਸਿੰਘ ਦੇ ਘਰ ਮਾਤਾ ਚੰਨਣ ਕੌਰ ਜੀ ਦੀ ਕੁੱਖ ਤੋਂ ੧੫ ਫਰਵਰੀ, ੧੯੪੩ ਈ. ਦਿਨ ਸ਼ੁੱਕਰਵਾਰ ਨੂੰ ਹੋਇਆ। ਪਿੰਡ ਤੁੜ ਨੂੰ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ। ਜਦੋਂ ਸ੍ਰੀ ਖਡੂਰ ਸਾਹਿਬ ਵਿਚ ਰਹਿ ਰਹੇ ਕੰਨਪਾਟੇ ਜੋਗੀ ਨੇ ਪਿੰਡ ਦੇ ਲੋਕਾਂ ਨੂੰ ਗੁੰਮਰਾਹ ਕਰ ਕੇ ਪਿੰਡੋਂ ਸਤਿਗੁਰਾਂ ਨੂੰ ਜਾਣ ਲਈ ਕਹਿ ਦਿੱਤਾ ਤਾਂ ਉਸ ਸਮੇਂ ਨਿਰਵੈਰ ਸਤਿਗੁਰੂ ਜੀ ਚੁੱਪ-ਚਾਪ ਇਕੱਲੇ ਹੀ ਪਿੰਡੋਂ ਚਾਲੇ ਪਾ ਗਏ ਅਤੇ ਜੀਵਾਂ ਦਾ ਭਲਾ ਕਰਦੇ, ਧਰਤੀ ਨੂੰ ਪਵਿੱਤਰ ਕਰਦੇ ਹੋਏ, ਪਿੰਡ ਭਰੋਵਾਲ ਅਤੇ ਪਿੰਡ ਕੋਟ ਦੇ ਵਿਚਕਾਰ ਇਕਾਂਤ ਵਿਚ ਜਾ ਬਿਰਾਜੇ ਅਤੇ ਉਸ ਧਰਤੀ ਨੂੰ ਭਾਗ ਲਾਏ। ਗੁਰਵਾਕ ਹੈ:

*ਸਾ ਧਰਤੀ ਭਾਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧੦)*

ਉਸ ਸਮੇਂ ਉੱਥੇ ਪਿੰਡ ਤੁੜ ਵੱਸਿਆ ਨਹੀਂ ਸੀ। ਜਦੋਂ ਪਿੰਡ ਛਾਪਰੀ ਦੀ ਸੰਗਤ ਨੂੰ ਪਤਾ ਲੱਗਾ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਇੱਥੇ ਨੇੜੇ ਹੀ ਬਾਹਰ ਇਕਾਂਤ ਵਿਚ ਬੈਠੇ ਹਨ ਤਾਂ ਪਿੰਡ ਛਾਪਰੀ ਦੀ ਸੰਗਤ ਸਤਿਗੁਰਾਂ ਨੂੰ ਆਪਣੇ ਪਿੰਡ ਲੈ ਗਈ।

ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਜਿਸ ਥਾਂ 'ਤੇ ਸ੍ਰੀ ਗੁਰੂ ਅੰਗਦ ਦੇਵ ਜੀ, ਇਕਾਂਤ ਵਿਚ ਬੈਠੇ ਸੀ, ਉਸ ਥਾਂ 'ਤੇ ਪਿੰਡ ਤੁੜ ਵੱਸਿਆ। ਜਥੇਦਾਰ ਮੋਹਣ ਸਿੰਘ ਜੀ 'ਤੁੜ' ਇਸੇ ਪਿੰਡ ਦੇ ਸਨ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਵੀ ਰਹੇ ਸਨ। ਪਿੰਡ ਤੁੜ ਦੀ ਪੱਤੀ ਕਪੂਰੇ ਕੀ ਵਿੱਚੋਂ ਸ਼ਹੀਦ ਸ. ਗੁਰਮੁਖ ਸਿੰਘ ਜੀ ੧੦ ਫਰਵਰੀ, ੧੯੪੬ ਈ. ਨੂੰ ਪਿੰਡ ਸਭਰਾਵਾਂ ਵਿਖੇ ਅੰਗਰੇਜ਼ਾਂ ਦੀ ਫੌਜ ਨਾਲ ਜੰਗ ਕਰ ਕੇ ਸਰਦਾਰ ਸ਼ਾਮ ਸਿੰਘ ਜੀ 'ਅਟਾਰੀਵਾਲਿਆਂ' ਦੇ ਸਮੇਂ ਸ਼ਹੀਦ ਹੋਏ ਸਨ। ਜੋ ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ ਦੇ ਪੜਦਾਦਾ ਸ. ਮੰਗਲ ਸਿੰਘ ਜੀ ਦੇ ਪਿਤਾ ਜੀ ਸਨ। ਸ. ਮੰਗਲ ਸਿੰਘ ਜੀ ਦੇ ਸਪੁੱਤਰ ਸ. ਧੰਨਾ ਸਿੰਘ ਜੀ ਸਨ। ਸਿੰਘ ਸਾਹਿਬ ਜੀ ਨੂੰ ਸਿੱਖੀ ਵਿਰਸੇ ਵਿਚ ਹੀ ਮਿਲੀ ਹੈ। ਸਿੰਘ ਸਾਹਿਬ ਜੀ ਬਚਪਨ ਤੋਂ ਹੀ ਗੁਰਸਿੱਖੀ ਨਾਲ ਜੁੜੇ ਰਹੇ। ਉਸ ਸਮੇਂ ਦੇਸ਼ ਦੀ ਅਜ਼ਾਦੀ ਦਾ ਸੰਘਰਸ਼ ਚੱਲ ਰਿਹਾ ਸੀ ਜਿਸ ਕਾਰਨ ਪਿਤਾ ਸ. ਰਣਜੋਧ ਸਿੰਘ ਜੀ ਚੱਕ੍ਰਵਰਤੀ ਰਹਿੰਦੇ ਸਨ। ਮਾਤਾ ਜੀ ਨੇ ਮਿਹਨਤ ਕਰ ਕੇ ਸਿੰਘ ਸਾਹਿਬ ਗਿਆਨੀ ਚਰਨ ਸਿੰਘ, ਸ. ਬੁੱਧ ਸਿੰਘ, ਬੀਬੀ ਅਮਰ

**ਵਿਦਿਆਰਥੀ ਦਮਦਮੀ ਟਕਸਾਲ, ਦਾਮਾਦ, ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ। ਮੋ. +੯੧੯੬੫੨੦੪੯੧੫੬*

ਕੌਰ, ਬੀਬੀ ਜਗੀਰ ਕੌਰ, ਸ. ਤਾਰਾ ਸਿੰਘ ਜੀ ਤੇ ਸ. ਕੇਹਰ ਸਿੰਘ ਨੂੰ ਚੰਗੀ ਪਰਵਰਿਸ਼ ਦਿੱਤੀ। ਸਿੰਘ ਸਾਹਿਬ ਜੀ ਆਪਣੀ ਭੂਆ ਧੰਨ ਕੌਰ ਦੇ ਕੋਲ ਪਿੰਡ ਰੂੜੀ ਵਾਲਾ, ਨੇੜੇ ਚੋਲਾ ਸਾਹਿਬ ਜਾ ਕੇ ਸਕੂਲ ਪੜ੍ਹਨੇ ਪੈ ਗਏ। ਫਿਰ ਬਾਬਾ ਅਦਲੀ ਜੀ ਚੋਲਾ ਸਾਹਿਬ ਦੇ ਸਕੂਲ ਵਿੱਚੋਂ ਸਤਵੀਂ ਜਮਾਤ ਤਕ ਪੜ੍ਹਾਈ ਕਰ ਕੇ ਘਰ ਦੇ ਹਾਲਾਤ ਸੁਖਾਵੇਂ ਨਾ ਹੋਣ ਕਾਰਨ ਹਟ ਗਏ। ਬੁੱਢਾ ਦਲ ਦੇ ਜਥੇਦਾਰ ਬਾਬਾ ਕਰਮ ਸਿੰਘ ਜੀ ਡੰਡਿਆਂ ਵਾਲੇ ਦੇ ਕੋਲ ਬੁਰਜ ਅਕਾਲੀ ਬਾਬਾ ਫੂਲਾ ਸਿੰਘ ਜੀ ਵਿਖੇ ਰਹੇ ਅਤੇ ੧੯੫੮ ਈ. ਵਿਚ ਅੰਮ੍ਰਿਤ ਛਕਿਆ। ਸੰਤ ਬਾਬਾ ਸੋਹਣ ਸਿੰਘ ਜੀ ਸੁਰਸਿੰਘ ਵਾਲਿਆਂ ਨੇ ੧੯੬੦ ਈ. ਨੂੰ ਦਮਦਮੀ ਟਕਸਾਲ ਜਥਾ ਭਿੰਡਰਾਂ ਵਿੱਚੋਂ ਗੁਰਮਤਿ ਦੀ ਵਿੱਦਿਆ ਪ੍ਰਾਪਤ ਕਰਨ ਦੀ ਸਲਾਹ ਦਿੱਤੀ। ਸਿੰਘ ਸਾਹਿਬ ਜੀ ਪੰਜੋਖਰਾ ਸਾਹਿਬ ਪਹੁੰਚ ਕੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਦੇ ਜਥੇ ਵਿਚ ਸ਼ਾਮਲ ਹੋ ਗਏ। ਉਸਤਾਦ ਬਾਬਾ ਬੂੜ ਸਿੰਘ ਜੀ ਦੇ ਪਾਸੋਂ ਗੁਰਬਾਣੀ ਦੀ ਸੰਥਯਾ ਲੈ ਕੇ ਸ਼ੁੱਧ ਪਾਠੀ ਬਣ ਗਏ। ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਟੈਸਟ ਦੇ ਕੇ ਸ੍ਰੀ ਅਖੰਡ ਪਾਠਾਂ ਦੀ ਸੇਵਾ ਵਿਚ ਲੱਗ ਗਏ। ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸੰਤ ਚੰਨਣ ਸਿੰਘ ਜੀ ਨੂੰ ਕਹਿ ਕੇ ਗ੍ਰੰਥੀ ਦੀ ਸੇਵਾ ਵਿਚ ਲਗਵਾ ਦਿੱਤਾ। ਗੁਰਦੁਆਰਾ ਇਲਾਚੀ ਬੇਰੀ ਅਤੇ ਸੰਬੰਧਿਤ ਗੁਰਦੁਆਰੇ— ਗੁਰਦੁਆਰਾ ਥੜਾ ਸਾਹਿਬ, ਗੁਰਦੁਆਰਾ ਸੰਤੋਖਸਰ (ਟਾਹਲੀ ਸਾਹਿਬ) ਗੁਰਦੁਆਰਾ ਸ਼ਹੀਦ ਗੰਜ, ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਵਿਖੇ ਗ੍ਰੰਥੀ ਦੀ ਸੇਵਾ ਨਿਭਾਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੯੭੦ ਈ. ਨੂੰ ਆਪ ਜੀ ਨੂੰ ਗੁਰਦੁਆਰਾ ਪਿਪਲੀ ਸਾਹਿਬ ਪਾਤਸ਼ਾਹੀ ਪੰਜਵੀਂ ਵਿਖੇ ਗ੍ਰੰਥੀ ਦੀ ਸੇਵਾ ਸੌਂਪ ਦਿੱਤੀ। ਉਸਤਾਦ ਬਾਬਾ ਬੂੜ ਸਿੰਘ ਜੀ ਨੇ ਆਪਣੀ ਭੈਣ ਬੀਬੀ ਚਰਨ ਕੌਰ ਦੀ ਸਪੁੱਤਰੀ ਬੀਬੀ ਸੁਰਜੀਤ ਕੌਰ (ਵੀਰਾਂ) ਦਾ ਰਿਸ਼ਤਾ ਕਰਵਾ ਦਿੱਤਾ, ਜੋ ਪਿੰਡ ਸਭਰਾਵਾਂ ਦੇ ਨਿਵਾਸੀ ਹਨ। ੨੭ ਮੱਘਰ ੧੯੭੦ ਨੂੰ ਦਸੰਬਰ ਮਹੀਨੇ ਵਿਚ ਪਿੰਡ ਸੁਰਸਿੰਘ ਵਿਖੇ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦੇ ਭੋਗ ਉਪਰੰਤ ਅਨੰਦ ਕਾਰਜ ਹੋਇਆ। ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਲਾਵਾਂ ਦਾ ਪਾਠ ਕੀਤਾ, ਉਸ ਸਮੇਂ ਸੰਤ ਬਾਬਾ ਦਇਆ ਸਿੰਘ ਜੀ ਸੁਰਸਿੰਘ ਵਾਲੇ ਵੀ ਹਾਜ਼ਰ ਸਨ। ਗੁਰਦੁਆਰਾ ਪਿਪਲੀ ਸਾਹਿਬ ਵਿਖੇ ਸੇਵਾ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਵਿਚ ਆਪ ਜੀ ਦੀ ਡਿਊਟੀ ਸੰਥਯਾ ਕਰਵਾਉਣ ਦੀ ਲਾਈ ਗਈ। ਕਾਲਜ ਦੇ ਪ੍ਰੋ. ਪ੍ਰਕਾਸ਼ ਸਿੰਘ ਜੀ, ਪ੍ਰੋ. ਲਾਭ ਸਿੰਘ ਜੀ ਤੇ ਹੋਰ ਬੇਅੰਤ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸ਼ੁੱਧ ਸੰਥਯਾ ਕਰਵਾਈ। ੧੩ ਅਪ੍ਰੈਲ, ੧੯੭੮ ਈ. ਨੂੰ ਵੈਸਾਖੀ ਵਾਲੇ ਦਿਨ ਨਕਲੀ ਨਿਰੰਕਾਰੀਆਂ ਵੱਲੋਂ ਖ਼ੂਨੀ ਸਾਕਾ ਕਰ ਕੇ ੧੩ ਸਿੰਘ ਸ਼ਹੀਦ ਕਰ ਦਿੱਤੇ ਅਤੇ ਬੇਅੰਤ ਜ਼ਖ਼ਮੀ ਕੀਤੇ ਤਾਂ ਉਸ ਸਮੇਂ ਸਿੰਘ ਸਾਹਿਬ ਜੀ ਨੇ ਜ਼ਖ਼ਮੀ ਸਿੰਘਾਂ ਦੀ ਸੇਵਾ ਤੇ ਹੋਰ ਸੇਵਾਵਾਂ ਕੀਤੀਆਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਗੁਰੂ ਅਰਜਨ

ਦੇਵ ਜੀ ਦੇ ਸ਼ਹੀਦੀ ਦਿਹਾੜੇ 'ਤੇ ਜਥਾ ਪਾਕਿਸਤਾਨ ਭੇਜਿਆ ਤਾਂ ਸਿੰਘ ਸਾਹਿਬ ਦੀ ਡਿਊਟੀ ਵੀ ਨਾਲ ਲਗਾਈ ਗਈ। ਇਹ ਜਥਾ ੨੭ ਮਈ, ੧੯੮੪ ਈ. ਨੂੰ ਗਿਆ ਸੀ, ਪਿੱਛੋਂ ਭਾਰਤ ਦੀ ਜ਼ਾਲਮ ਹਕੂਮਤ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਅਤੇ ਹੋਰ ੩੭ ਗੁਰਦੁਆਰਾ ਸਾਹਿਬਾਨ 'ਤੇ ਹਮਲਾ ਕਰ ਦਿੱਤਾ ਗਿਆ। ਜਥਾ ੪ ਜੂਨ ਨੂੰ ਵਾਪਸ ਆਉਣਾ ਸੀ, ਪਰ ਜਥਾ ੬ ਜੂਨ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਰੇਲਵੇ ਸਟੇਸ਼ਨ ਦੀ ਥਾਂ ਸਿੱਧਾ ਅੰਬਾਲਾ ਸਟੇਸ਼ਨ 'ਤੇ ਲਿਜਾ ਕੇ ਉਤਾਰ ਦਿੱਤਾ ਗਿਆ। ਪ੍ਰਬੰਧਕ, ਸਿੰਘ ਸਾਹਿਬ ਜੀ ਤੇ ਸੰਗਤ ਖੱਜਲ-ਖੁਆਰ ਹੋ ਕੇ ੧੪ ਜੂਨ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਆਪ ਜੀ ਦੀਆਂ ਸੇਵਾਵਾਂ ਨੂੰ ਮੁੱਖ ਰੱਖ ਕੇ ੧੯੮੯ ਈ. ਨੂੰ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਗ੍ਰੰਥੀ ਦੀ ਸੇਵਾ ਲਗਾਈ ਗਈ। ਗੁਰਵਾਕ ਹੈ- *ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ ॥* ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਅਪਾਰ ਕਿਰਪਾ ਹੋਈ। ਗ੍ਰੰਥੀ ਸਿੰਘ ਦੀ ਸੇਵਾ ਆਪ ਜੀ ਨੇ ਬੜੀ ਭੈ-ਭਾਵਨੀ ਅਦਬ-ਸਤਿਕਾਰ ਨਾਲ ਨਿਭਾਈ। ਸਤਿਗੁਰਾਂ ਦੀ ਕਿਰਪਾ ਅਤੇ ਪ੍ਰਬੰਧਕਾਂ ਦੇ ਸਹਿਯੋਗ ਨਾਲ ਆਪ ਜੀ ਅਮਰੀਕਾ, ਕੈਨੇਡਾ ਅਤੇ ਭਾਰਤ ਦੇ ਸ਼ਹਿਰ ਕਲਕੱਤਾ, ਮੁੰਬਈ, ਨਾਗਪੁਰ, ਅਲਵਰ, ਆਦਿਕ ਵਿਚ ਗੁਰਮਤਿ ਦੇ ਪ੍ਰਚਾਰ ਵਾਸਤੇ ਜਾਂਦੇ ਰਹੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗ੍ਰੰਥੀ ਅਤੇ ਪਾਠੀ ਸਿੰਘਾਂ ਦੇ ਟੈਸਟ ਲੈਣ ਦੀ ਸੇਵਾ ਲਗਾਈ ਗਈ। ਇਹ ਸੇਵਾ ਵੀ ਆਪ ਜੀ ਨੇ ਬਿਨਾਂ ਕਿਸੇ ਭੇਦ-ਭਾਵ ਤੋਂ ਬਾਖ਼ੂਬੀ ਨਿਭਾਈ। ਆਪ ਜੀ ਗੁਰਬਾਣੀ ਦਾ ਸ਼ੁੱਧ ਉਚਾਰਨ, ਲਗਾਂ-ਮਾਤਰਾਂ ਦਾ ਪੂਰਾ ਧਿਆਨ ਰੱਖ ਕੇ ਟੈਸਟ ਲੈਂਦੇ ਰਹੇ। ਜਦੋਂ ਦਮਦਮੀ ਟਕਸਾਲ ਵੱਲੋਂ 'ਗੁਰਬਾਣੀ ਪਾਠ ਦਰਪਣ' ਪੋਥੀ ਨੂੰ ਨਵੇਂ ਸਿਰਿਓਂ ਵਿਸਥਾਰ ਨਾਲ ਲਿਖਣਾ ਪ੍ਰਾਰੰਭ ਕੀਤਾ ਤਾਂ ਮੇਰੀ (ਦਾਸ) ਦੀ ਅਤੇ ਭਾਈ ਬਲਦੇਵ ਸਿੰਘ ਜੀ ਸੋਧੀ ਦੀ ਡਿਊਟੀ ਲੱਗੀ ਤਾਂ ਉਸ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਨਵ-ਉਸਾਰੀ ਹੋ ਰਹੀ ਸੀ। ਅਸੀਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਦਰਬਾਰ ਸਾਹਿਬ ਵਿਖੇ ਰਹਿ ਕੇ ਇਹ ਲਿਖਣ ਦੀ ਸੇਵਾ ਕਰ ਰਹੇ ਸੀ ਤਾਂ ਜਦੋਂ ਵੀ ਕਿਸੇ ਪਾਠ ਦੇ ਸ਼ੁੱਧ ਉਚਾਰਨ ਦਾ ਸਾਨੂੰ ਕੋਈ ਸ਼ੰਕਾ ਹੁੰਦਾ ਤਾਂ ਅਸੀਂ ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ ਦੇ ਪਾਸ ਜਾ ਕੇ ਪੁੱਛ ਲੈਂਦੇ ਸੀ ਅਤੇ ਪੋਥੀ ਵਿਚ ਦਰਜ ਕਰਦੇ ਸੀ। ਗੁਰਦੁਆਰਾ ਪਿਪਲੀ ਸਾਹਿਬ ਗ੍ਰੰਥੀ ਦੀ ਸੇਵਾ ਨਿਭਾਉਂਦੇ ਸਮੇਂ ਆਪ ਜੀ ਨੇ ਅਨੇਕਾਂ ਪ੍ਰਾਣੀਆਂ ਨੂੰ ਗੁਰਬਾਣੀ ਦੀ ਸੰਥਾ ਕਰਵਾਈ। ਕਈ ਪਾਠੀ, ਗ੍ਰੰਥੀ ਬਣੇ, ਨਿੱਤਨੇਮੀ ਬਣੇ। ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰ ਦੀ ਸੇਵਾ ਕਰ ਕੇ, ਸਤਿਗੁਰਾਂ, ਪ੍ਰਬੰਧਕਾਂ ਅਤੇ ਸੰਗਤ ਦੀ ਖੁਸ਼ੀ ਲੈ ਕੇ ਆਪ ਜੀ ਸੇਵਾ-ਮੁਕਤ ਹੋਏ। ਇਸ ਤਰ੍ਹਾਂ ੧੧ ਮਾਰਚ, ੨੦੦੨ ਈ. ਨੂੰ ਪੰਥ ਦੀ ਮਹਾਨ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪ ਜੀ ਨੂੰ ਬੜੇ ਮਾਣ-ਸਨਮਾਨ ਨਾਲ ਸੇਵਾ-ਮੁਕਤ ਕੀਤਾ। ਅਜੇ ਵੀ

*ਬਾਕੀ ਸਫ਼ਾ 83 'ਤੇ*

# ਸਾਕਾ ਸ੍ਰੀ ਪੰਜਾ ਸਾਹਿਬ

*-ਡਾ. ਰਛਪਾਲ ਸਿੰਘ**

ਪੰਜਾ ਸਾਹਿਬ ਉਹ ਪਵਿੱਤਰ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਲੀ ਕੰਧਾਰੀ ਦਾ ਹੰਕਾਰ ਤੋੜ ਕੇ, ਭਾਈ ਮਰਦਾਨਾ ਜੀ ਨੂੰ ਸੀਤਲ ਜਲ ਛਕਾਇਆ ਸੀ। ਉਸ ਸਮੇਂ ਇਸ ਦਾ ਨਾਮ ਹਸਨ ਅਬਦਾਲ ਸੀ। ਉੱਥੇ ਅੱਜ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜਾ, ਭਾਰੀ ਪੱਥਰ ਵਿਚ ਉੱਕਰਿਆ ਹੋਇਆ ਹੈ। ਵਲੀ ਕੰਧਾਰੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮਾਰਨ ਲਈ ਕ੍ਰੋਧ ਵਿਚ ਇਕ ਭਾਰੀ ਪੱਥਰ ਚੋਟੀ ਤੋਂ ਹੇਠਾਂ ਰੇਹੜਿਆ ਗਿਆ ਸੀ, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਥ ਲਗਾ ਕੇ (ਪੰਜਾ ਲਾ ਕੇ) ਰੋਕ ਲਿਆ ਸੀ। ਜਿਸ ਕਰਕੇ ਵਲੀ ਕੰਧਾਰੀ ਨੇ ਗੁਰੂ ਜੀ ਤੋਂ ਮੁਆਫੀ ਮੰਗੀ ਸੀ ਤੇ ਅੱਗੇ ਤੋਂ ਚੰਗੇ ਕੰਮ ਕਰਨ ਦਾ ਪ੍ਰਣ ਲਿਆ ਸੀ।

ਇਹ ਉਹੀ ਪੰਜਾ ਸਾਹਿਬ ਦਾ ਪਾਵਨ ਅਸਥਾਨ ਹੈ, ਜਿੱਥੇ ਸਿੱਖ ਸੰਗਤ ਨੇ ਸਿਰ ਦੀ ਬਾਜ਼ੀ ਲਾ ਕੇ ਧਰਮੀ ਜ਼ਖ਼ਮੀ ਕੈਦੀ ਸਿੰਘਾਂ ਨੂੰ ਗੱਡੀ ਰੋਕ ਕੇ ਲੰਗਰ ਛਕਾਇਆ ਅਤੇ ਸਾਕਾ ਪੰਜਾ ਸਾਹਿਬ ਵਾਪਰਿਆ। ਰਹਿੰਦੀ ਦੁਨੀਆ ਤਕ ਇਹ ਸਾਕਾ ਸਦਾ ਲਈ ਅਮਰ ਰਹੇਗਾ।

'ਸਾਕਾ ਪੰਜਾ ਸਾਹਿਬ' ਕਿਉਂ ਵਾਪਰਿਆ? ਪਹਿਲਾਂ ਇਸ ਦੀ ਪਿੱਠ-ਭੂਮੀ ਵਿਚ ਝਾਤ ਮਾਰ ਲੈਣੀ ਉੱਚਿਤ ਪ੍ਰਤੀਤ ਹੁੰਦੀ ਹੈ।

ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਫੌਜਾਂ ਲਈ ਯੋਗ ਆਗੂ ਦੀ ਘਾਟ, ਸਿੱਖਾਂ ਡੋਗਰਿਆਂ ਦੀ ਪ੍ਰਸਪਰ ਫੁੱਟ ਅਤੇ ਅੰਗਰੇਜ਼ ਦੀਆਂ ਮੰਦੀਆਂ ਚਾਲਾਂ ਕਾਰਨ, ੧੮੪੯ ਈ. ਨੂੰ ਪੰਜਾਬ ਦੀ ਅਣਖੀਲੀ ਧਰਤੀ 'ਤੇ ਅੰਗਰੇਜ਼ਾਂ ਦਾ ਮੁਕੰਮਲ ਤੌਰ 'ਤੇ ਕਬਜ਼ਾ ਹੋ ਗਿਆ। ਇਸ ਪ੍ਰਕਾਰ ਪੰਜਾਬ ਸਿੱਧੇ ਤੌਰ 'ਤੇ ਇੰਗਲੈਂਡ ਦੇ ਬਾਦਸ਼ਾਹ ਦੇ ਰਾਜ ਪ੍ਰਬੰਧ ਦਾ ਇਕ ਹਿੱਸਾ ਬਣ ਗਿਆ। ਇੰਗਲੈਂਡ ਦੇ ਹੁਕਮਰਾਨ ਸਦਾ ਲਈ ਹੀ ਇੱਥੇ ਕਾਬਜ਼ ਰਹਿਣਾ ਚਾਹੁੰਦੇ ਸਨ। ਸਿੱਖ ਇਕ ਬਹਾਦਰ, ਨਿਡਰ, ਅਣਖੀਲੀ ਅਤੇ ਸੁਤੰਤਰ ਸੁਭਾਅ ਦੀ ਕੌਮ ਹੈ। ਇਸ ਦਾ ਪ੍ਰੇਰਣਾ-ਸ੍ਰੋਤ ਅਤੇ ਅਗਵਾਈ ਕੇਂਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਵਨ ਸਿੱਖਿਆ ਅਤੇ ਉਪਦੇਸ਼ ਹੈ। ਗੁਰਦੁਆਰਾ ਸਾਹਿਬ ਸਿੱਖੀ ਦੇ ਸਕੂਲ ਹਨ, ਜਿੱਥੋਂ ਸਰਬੱਤ ਲੋਕਾਈ ਨੂੰ ਬਿਨਾਂ ਕਿਸੇ ਜਾਤੀ ਭਿੰਨ-ਭੇਦ ਦੇ ਸਹੀ ਇਨਸਾਨ ਬਣਨ ਦੀ ਪ੍ਰੇਰਣਾ ਮਿਲਦੀ ਹੈ। ਅੰਗਰੇਜ਼ ਸਰਕਾਰ ਦੀਆਂ ਮੰਦੀਆਂ ਨੀਤੀਆਂ ਨੇ ਗੁਰਦੁਆਰਾ ਸਾਹਿਬਾਨ ਉੱਪਰ ਆਪਣੇ ਸਰਕਾਰੀ ਪਿੱਠੂ-ਮਹੰਤਾਂ ਦਾ ਕਬਜ਼ਾ ਕਰਵਾ ਦਿੱਤਾ। ਇਹ ਮਹੰਤ ਗੁਰਧਾਮਾਂ ਵਿਚ ਐਸ਼-ਓ-ਆਰਾਮ ਅਤੇ ਬਦਫੈਲੀਆਂ ਕਰਨ ਲੱਗ

**ਮਾਰਫਤ-ਕੌਸ਼ਲ ਬੁੱਕ ਡਿਪੂ, ਨੇੜੇ ਹਿੰਦੂ ਪੁੱਤਰੀ ਕਾਲਜ, ਜੀ. ਟੀ. ਰੋਡ, ਧਾਰੀਵਾਲ- ੧੪੩੫੧੯; ਮੋ. +੯੧੯੮੫੫੮-੫੧੦੧੪*

ਪਏ। ਇਨ੍ਹਾਂ ਨੇ ਨਿੱਤਨੇਮ ਭੁਲਾ ਦਿੱਤਾ ਅਤੇ ਬਦਮਾਸ਼-ਗੁੰਡੇ ਰੱਖ ਲਏ। ਗੁਰੂ-ਘਰਾਂ ਵਿੱਚੋਂ ਜਿੱਥੇ ਗੁਰਬਾਣੀ ਦੀ ਪਵਿੱਤਰ ਮਹਿਕ ਆਉਣੀ ਚਾਹੀਦੀ ਸੀ, ਉੱਥੇ ਮਾਇਆ ਪਦਾਰਥ ਅਤੇ ਬਦਮਾਸ਼ੀ ਦੇ ਅੱਡੇ ਬਣ ਗਏ। ਇਹ ਸਭ ਕੁਝ ਅਣਖੀਲੀ ਸਿੱਖ ਕੌਮ ਨੂੰ ਕਦੇ ਵੀ ਪ੍ਰਵਾਨ ਨਹੀਂ ਸੀ। ਇਸ ਮੰਤਵ ਦੀ ਪੂਰਤੀ ਲਈ, ਗੁਰੂ-ਘਰਾਂ ਨੂੰ ਅਸਿੱਧੇ ਤੌਰ 'ਤੇ ਅੰਗਰੇਜ਼ਾਂ ਅਤੇ ਸਿੱਧੇ ਤੌਰ 'ਤੇ ਵਿਲਾਸੀ ਮਹੰਤਾਂ ਦੇ ਟੋਲਿਆਂ ਤੋਂ ਅਜ਼ਾਦ ਕਰਾਉਣ ਲਈ, ਸਿੰਘਾਂ ਵੱਲੋਂ ਵੱਖ-ਵੱਖ ਮੋਰਚੇ ਲਗਾਏ ਗਏ। ਇਹ ਸਮਾਂ ੧੯੨੦ ਈ. ਤੋਂ ੧੯੨੪ ਈ. ਦੇ ਦਰਮਿਆਨ ਦਾ ਹੈ। ਇਸੇ ਸਮੇਂ ਦੌਰਾਨ ਗੁਰਦੁਆਰਾ ਨਨਕਾਣਾ ਸਾਹਿਬ, ਪੰਜਾ ਸਾਹਿਬ, ਚਾਬੀਆਂ ਦਾ ਮੋਰਚਾ ਅਤੇ ਗੁਰੂ ਕੇ ਬਾਗ ਦਾ ਮੋਰਚਾ ਵਿਸ਼ੇਸ਼ ਵਰਣਨਯੋਗ ਹਨ।

ਗੁਰੂ ਕਾ ਬਾਗ, ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਲੱਗਭਗ ੧੪ ਕਿਲੋਮੀਟਰ ਦੂਰ, ਤਹਿਸੀਲ ਅਜਨਾਲਾ ਵਿਚ ਸਥਿਤ ਹੈ। ਇਸ ਪਾਵਨ ਅਸਥਾਨ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦਗਾਰ ਵਿਚ ਗੁਰਦੁਆਰਾ ਗੁਰੂ ਕਾ ਬਾਗ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਦਾ ਮਹੰਤ ਸੁੰਦਰ ਦਾਸ ਸੀ। ਜੋ ਅਤਿਅੰਤ ਮੰਦੇ ਆਚਰਨ ਵਾਲਾ ਸੀ। ਉਸ ਨੇ ਗੁਰੂ-ਘਰ ਨੂੰ ਐਸ਼-ਵਿਲਾਸ ਅਤੇ ਬਦਮਾਸ਼ੀ ਦਾ ਅੱਡਾ ਬਣਾਈ ਰੱਖਿਆ ਸੀ। ਸਿੱਖ ਸੰਗਤ ਨੇ ਉਸ ਨੂੰ ਪਤਵੰਤੇ ਸੱਜਣਾਂ ਰਾਹੀਂ ਕਈ ਵਾਰੀ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਸੰਗਤ ਸਾਹਮਣੇ "ਹਾਂ" ਕਰ ਦੇਣ (ਮੰਨ ਜਾਣ ਤੋਂ ਬਾਅਦ) ਫਿਰ ਉਸ ਦੀਆਂ ਮੰਦੀਆਂ ਕਰਤੂਤਾਂ ਜਿਉਂ ਦੀ ਤਿਉਂ ਹੀ ਰਹੀਆਂ ਸਨ। ਗੁਰਦੁਆਰਾ ਗੁਰੂ ਕਾ ਬਾਗ ਨੂੰ ਅਜ਼ਾਦ ਕਰਾਉਣ ਲਈ ਸਿੰਘਾਂ ਦੇ ਜਥੇ ਜਾਣ ਲੱਗੇ। ਸਰਕਾਰ ਦਾ ਇਰਾਦਾ ਵੀ ਗੁਰਦੁਆਰਾ ਸੁਧਾਰ ਲਹਿਰ ਨੂੰ ਪੂਰੀ ਤਰ੍ਹਾਂ ਦਬਾਉਣ ਦਾ ਸੀ। ਇਸ ਦੀ ਮਹੰਤਾਂ/ਪੁਜਾਰੀਆਂ ਨੂੰ ਪੂਰੀ ਸ਼ਹਿ ਸੀ। ਸਰਕਾਰ ਨੇ ਗੁਰਦੁਆਰਾ ਸਾਹਿਬ ਨੂੰ ਜਾਂਦੇ ਰਸਤੇ ਸੀਲ ਕਰ ਦਿੱਤੇ। ਜੋ ਵੀ ਇਧਰ ਨੂੰ ਜਾਂਦਾ ਸਰਕਾਰੀ ਪੁਲੀਸ ਵੱਲੋਂ ਰੱਜ ਕੇ ਕੁੱਟਿਆ ਅਤੇ ਮਾਰਿਆ ਜਾਂਦਾ। ਜ਼ਖ਼ਮੀਆਂ ਨੂੰ ਫੜ੍ਹ-ਫੜ੍ਹ ਕੇ ਘੜੀਸ-ਘੜੀਸ ਮਾਰਿਆ ਜਾਂਦਾ ਸੀ। ਇਹ ਮੋਰਚਾ ਗੁਰੂ ਮਿਹਰ ਨਾਲ ਲਗਾਤਾਰ ਚੱਲਦਾ ਗਿਆ। ਸਿੰਘਾਂ ਦੇ ਜਥੇ ਬਾਰ-ਬਾਰ ਜਾਂਦੇ ਅਤੇ ਗ੍ਰਿਫ਼ਤਾਰੀਆਂ ਦਿੰਦੇ। ਇਸੇ ਸਮੇਂ ਦੌਰਾਨ ਹੀ ਗੁਰਦੁਆਰਾ ਪੰਜਾ ਸਾਹਿਬ ਦਾ ਮਹਾਨ ਸਾਕਾ ਹੋਇਆ। ਗੁਰੂ ਕੇ ਬਾਗ ਦੇ ਮੋਰਚੇ ਦੇ ਬੇਹੋਸ਼, ਜ਼ਖ਼ਮੀ ਸਿੰਘਾਂ ਕੈਦੀਆਂ ਨੂੰ ਗ੍ਰਿਫ਼ਤਾਰ ਕਰ ਕੇ ਰੇਲ ਗੱਡੀ ਰਾਹੀਂ ਅਟਕ (ਪਾਕਿਸਤਾਨ) ਜੇਲ੍ਹ ਵਿਚ ਭੇਜਿਆ ਜਾਣਾ ਸੀ। ਪੰਜਾ ਸਾਹਿਬ ਦੀ ਸੰਗਤ ਨੂੰ ਸੂਹ ਮਿਲ ਗਈ। ਉਨ੍ਹਾਂ ਨੇ ਭੁੱਖੇ-ਭਾਣੇ ਜ਼ਖ਼ਮੀ ਸਿੰਘਾਂ ਯੋਧਿਆਂ ਨੂੰ ਜਲ-ਪਾਣੀ ਅਤੇ ਲੰਗਰ ਛਕਾਉਣ ਲਈ ਰੇਲਵੇ ਸਟੇਸ਼ਨ ਮਾਸਟਰ ਨੂੰ ਕੁਝ ਚਿਰ ਗੱਡੀ ਰੋਕ ਦੇਣ ਦੀ ਬੇਨਤੀ ਕੀਤੀ ਪਰ ਸਰਕਾਰ ਦਾ ਸਖਤ ਹੁਕਮ ਸੀ। ਸਟੇਸ਼ਨ ਮਾਸਟਰ ਨੇ ਕੋਰੀ ਨਾਂਹ ਕਰ ਦਿੱਤੀ।

ਸਿੰਘ ਸੂਰਮਿਆਂ (ਸੰਗਤ) ਨੇ ਅਰਦਾਸਾ ਸੋਧਿਆ। ਗੁਰੂ ਸਾਹਿਬ ਤੋਂ ਇਸ

ਕਾਰਜ ਵਿਚ ਸਹਾਈ ਹੋਣ ਲਈ ਬਲ ਲਿਆ। ਬਸ ਫਿਰ ਕੀ ਸੀ- ਸੰਗਤ ਵਿਚ ਠਾਠਾਂ ਮਾਰਦਾ ਅਥਾਹ ਜੋਸ਼ ਭਰ ਆਇਆ। ਚਾਰ ਚੁਫੇਰੇ "ਬੋਲੇ ਸੋ ਨਿਹਾਲ- ਸਤਿ ਸ੍ਰੀ ਅਕਾਲ", "ਪੰਥ ਕੀ ਜੀਤ" ਰਾਜ ਕਰੇਗਾ ਖਾਲਸਾ "ਦੇਗ ਤੇਗ ਫਤਹ" ਅਤੇ "ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨਾ ਜਾਵੇ" ਦੇ ਨਾਅਰੇ ਉੱਚੀ-ਉੱਚੀ ਗੂੰਜਣ ਲੱਗ ਪਏ। ਸੰਗਤ ਵਿਚ ਬੀਰ ਰਸ ਭਰ ਗਿਆ। ਸੰਗਤ ਨੇ ਪ੍ਰਣ ਕਰ ਲਿਆ ਕਿ ਗੱਡੀ ਰੋਕਣੀ ਹੀ ਰੋਕਣੀ ਹੈ। ਸਭ ਮਾਈ ਭਾਈ ਰੇਲ ਗੱਡੀ ਦੀ ਲਾਇਨ 'ਤੇ ਬੈਠ ਗਏ। ਕੁਝ ਲੰਮੇ ਪੈ ਗਏ। ਉਧਰੋਂ ਗੱਡੀ ਹਵਾ ਦੀ ਤਰ੍ਹਾਂ ਤੇਜ਼ ਰਫ਼ਤਾਰ ਨਾਲ ਦੂਰੋਂ ਚੀਕਾਂ ਮਾਰਦੀ ਆ ਰਹੀ ਸੀ। ਸਿੱਖ ਸੰਗਤ ਅਰਥਾਤ ਗੁਰੂ ਕਾ ਖਾਲਸਾ ਅਡੋਲ, ਨਿਡਰ ਰੇਲ ਗੱਡੀ ਦੀ ਲਾਇਨ 'ਤੇ ਸਿਰ ਟਿਕਾ ਕੇ ਲੰਮੇ ਪੈ ਗਿਆ। ਭਾਈ ਪ੍ਰਤਾਪ ਸਿੰਘ ਅਤੇ ਭਾਈ ਕਰਮ ਸਿੰਘ ਦੇ ਉੱਪਰੋਂ ਦੀ ਗੱਡੀ ਲੰਘ ਗਈ ਸਿੰਘ ਸ਼ਹੀਦ ਹੋ ਗਏ। ਗੁਰੂ ਮਿਹਰ ਨਾਲ ਗੱਡੀ ਰੁਕ ਗਈ। ਸਿੱਖ ਸੰਗਤ ਨੇ ਭੁੱਖੇ ਜ਼ਖ਼ਮੀ ਕੈਦੀ ਸਿੰਘਾਂ ਨੂੰ ਭੋਜਨ ਛਕਾਇਆ। ਇਹ ਸਭ ਵੇਖ ਕੇ ਅੰਗਰੇਜ਼ ਹੈਰਾਨ ਰਹਿ ਗਿਆ ਕਿ ਸਿੱਖ ਸੰਗਤ ਵਿਚ ਆਪਣੇ ਭਾਈਚਾਰੇ ਲਈ ਕਿੰਨਾ ਪਿਆਰ ਹੈ। ਉਹ ਇਨ੍ਹਾਂ ਤੋਂ ਆਪਣੀ ਜਾਨ ਵੀ ਵਾਰ ਰਹੇ ਹਨ। ਇਸੇ ਨੂੰ ਪੰਜਾ ਸਾਹਿਬ ਦਾ ਸਾਕਾ ਕਿਹਾ ਜਾਂਦਾ ਹੈ ਰਹਿੰਦੀ ਦੁਨੀਆ ਤਕ ਇਸ ਸਾਕੇ ਦੀ ਅਭੁੱਲ ਯਾਦ ਲਈ ਅਮਰ ਰਹੇਗੀ। ■

---

## *ਸਿੰਘ ਸਾਹਿਬ ਗਿਆਨੀ ਚਰਨ ਸਿੰਘ ਜੀ*

*ਸਫ਼ਾ 80 ਦਾ ਬਾਕੀ . . .*

ਆਪ ਜੀ ਧਰਮ ਪ੍ਰਚਾਰ ਲਈ ਵਿਦੇਸ਼ ਵਿਚ ਜਾਂਦੇ ਰਹਿੰਦੇ ਹਨ। ਸਿੰਘ ਸਾਹਿਬ ਜੀ ਬੁੰਗਾ ਡੇਰਾ ਬਾਬਾ ਸੁੰਦਰ ਸਿੰਘ ਜੀ ਬਾਬਾ ਸਾਹਿਬ ਚੌਂਕ, ਸ੍ਰੀ ਅੰਮ੍ਰਿਤਸਰ ਦੇ ਟਰੱਸਟੀ ਅਤੇ ਟਰੱਸਟ ਦੇ ਪ੍ਰਧਾਨ ਹਨ ਅਤੇ ਡੇਰੇ ਵਿਚ ਵਿੱਦਿਆ ਪ੍ਰਾਪਤ ਕਰ ਰਹੇ ਵਿਦਿਆਰਥੀਆਂ ਨੂੰ ਗੁਰਬਾਣੀ ਦੀ ਸੰਥਯਾ ਕਰਵਾਉਂਦੇ ਹਨ। ਆਪ ਜੀ ਆਪਣੀ ਧਰਮ ਦੀ ਕਿਰਤ ਵਿੱਚੋਂ ਲੋੜਵੰਦਾਂ ਦੀ ਮਦਦ ਕਰਦੇ ਹਨ। ਹਰੇਕ ਸਾਲ ਪਿੰਡ ਤੁੜ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਵਿੱਤਰ ਅਸਥਾਨ ਤੇ ਭਾਰੀ ਜੋੜ-ਮੇਲਾ ਹੁੰਦਾ ਹੈ, ਆਪ ਜੀ ਉੱਥੇ ਭਾਰੀ ਰਸਤਾਂ-ਬਸਤਾਂ ਨਾਲ ਦਲਾਂ ਪੰਥਾਂ ਅਤੇ ਲੰਗਰ ਦੀ ਸੇਵਾ ਵਿਚ ਹਿੱਸਾ ਪਾਉਂਦੇ ਹਨ। ਪਰਵਾਰ ਦੀ ਪਰਵਰਿਸ਼ ਲਈ ਸ੍ਰੀ ਚੋਲਾ ਸਾਹਿਬ ਨਗਰ ਨੇੜੇ ਪਿੰਡ ਪੱਖੋਪੁਰ ਅਤੇ ਪਿੰਡ ਲਾਖਣੇ, ਨੇੜ੍ਹੇ ਖੇਮਕਰਨ ਵਿਖੇ ਜ਼ਮੀਨ ਲਈ ਹੈ। ਅੱਜਕਲ੍ਹ ਆਪ ਜੀ ਪਰਵਾਰ ਸਮੇਤ ਸ੍ਰੀ ਅੰਮ੍ਰਿਤਸਰ ਦੇ ਚੌਂਕ ਲਛਮਣਸਰ ਵਿਖੇ ਗਲੀ ਨਿੱਕਾ ਸਿੰਘ ਦੀ ਵਿਖੇ ਰਹਿ ਰਹੇ ਹਨ। ਸਤਿਗੁਰਾਂ ਨੇ ਬਖ਼ਸ਼ਿਸ਼ ਕਰ ਕੇ ਆਪ ਜੀ ਨੂੰ ਭਾਗ ਲਾਏ ਹਨ। ■

---

# ਨੌਂ-ਲੱਖੀ ਪੱਟੀ

*-ਡਾ. ਅਮਰਜੀਤ ਕੌਰ ਇੱਬਣ ਕਲਾਂ**

ਮੁਗ਼ਲ ਕਾਲ ਵੇਲੇ ਲਾਹੌਰ ਪਰਗਨੇ ਵਿਚ ਪੈਂਦਾ ਨਗਰ ਪੱਟੀ ਅਤਿ ਮਹੱਤਵ-ਪੂਰਨ ਨਗਰ ਸੀ। ਇਹ ਉਸ ਸਮੇਂ ਹੋਂਦ ਵਿਚ ਆਇਆ ਜਦੋਂ ਦਿੱਲੀ ਦੇ ਤਖਤ 'ਤੇ ਲੋਧੀ ਵੰਸ਼ ਦਾ ਅਖੀਰਲਾ ਸ਼ਾਸਕ ਇਬਰਾਹੀਮ ਲੋਧੀ ਸੀ। ਇਸ ਨੇ ਆਪਣੇ ਵਜ਼ੀਰ ਹੈਬਤ ਖਾਂ ਨੂੰ ਦਿਪਾਲਪੁਰ, ਕੰਗਣਵਾਲ, ਛੰਭਵਾਲ, ਮੁਲਤਾਨ ਦਾ ਗਵਰਨਰ ਨਿਯੁਕਤ ਕੀਤਾ। ਉਸ ਨੇ ਇੱਥੋਂ ਦੀ ਉਪਜਾਊ ਅਤੇ ਰਮਣੀਕ ਧਰਤੀ 'ਤੇ ਪੱਟੀ ਨਗਰ ਵਸਾਇਆ ਜਿਸ ਨੂੰ 'ਨੌਂ ਲੱਖ' ਦਾ ਲਗਾਨ ਹਾਸਲ ਸੀ। ਹੈਬਤ ਖਾਂ ਦੇ ਸਮੇਂ ਹੀ ਬਾਬਰ ਚੜ੍ਹ ਕੇ ਆ ਗਿਆ। ਹੈਬਤ ਖਾਂ ਪੱਟੀ ਸ਼ਹਿਰ ਨੂੰ ਬਚਾਉਂਦਾ ਹੋਇਆ ਚੜ੍ਹਾਈ ਕਰ ਗਿਆ। ਬਾਬਰ ਨੇ ਦਿੱਲੀ ਦੇ ਤਖਤ 'ਤੇ ਵੀ ਕਬਜ਼ਾ ਕਰ ਲਿਆ। ਇੱਕ ਮੌਕਾ ਇਹੋ ਜਿਹਾ ਆਇਆ ਕਿ ਬਾਬਰ ਨੇ ਆਪਣੀ ਜ਼ਿੰਦਗੀ ਵੱਡੇ ਪੁੱਤਰ ਹਿਮਾਯੂੰ ਨੂੰ ਬਖ਼ਸ਼ ਕੇ ਦਿੱਲੀ ਦੇ ਤਖਤ ਦਾ ਬਾਦਸ਼ਾਹ ਬਣਾ ਦਿੱਤਾ ਤੇ ਛੋਟੇ ਪੁੱਤਰ ਕਾਮਰਾਨ ਬੇਗ ਨੂੰ ਹੈਬਤ ਖਾਂ ਦਾ ਕੁੱਲ ਇਲਾਕਾ (ਸਗੋਂ ਨਾਲ ਸਿਆਲ ਕੋਟ) ਦੇ ਕੇ ਇੱਥੋਂ ਦਾ ਗਵਰਨਰ ਨਿਯੁਕਤ ਕਰ ਕੇ ਨਾਲ 'ਮਿਰਜ਼ੇ' ਦਾ ਖ਼ਿਤਾਬ ਦਿੱਤਾ (ਭਾਵ ਕਿ ਅਮੀਰ ਆਦਮੀ, ਧਨੀ ਵਿਅਕਤੀ) ਤੇ ਆਪ ਚੜ੍ਹਾਈ ਕਰ ਗਿਆ।

ਕਾਮਰਾਨ ਬੇਗ ਨੇ ਪੱਟੀ ਨੂੰ ਆਪਣੀ ਰਾਜਧਾਨੀ ਬਣਾਇਆ। ਮਹੱਲ ਹਵੇਲੀਆਂ ਤੇ ਬਾਗ਼ ਜੋ ਹੈਬਤ ਖਾਂ ਨੇ ਲਵਾਉਣੇ ਸ਼ੁਰੂ ਕੀਤੇ ਸਨ, ਬਾਗਾਂ ਵਿਚ ਵਾਧਾ ਕੀਤਾ। 'ਖੁਲਾਸਤੁਤ-ਤਵਾਰੀਖ' ਅਨੁਸਾਰ ਪੱਟੀ ਨੂੰ ਬਾਗ਼ਾਂ ਦਾ ਸ਼ਹਿਰ ਕਿਹਾ ਗਿਆ ਹੈ। ਜੋ ਵਪਾਰ ਦੇ ਖੇਤਰ ਵਿਚ ਉੱਚ-ਕੋਟੀ ਦੇ ਪੱਧਰ 'ਤੇ ਸੀ। ਇੱਥੇ ਮਿਰਜ਼ਿਆਂ ਦੀ ਹੀ ਸਰਦਾਰੀ ਰਹੀ।

ਲਾਹੌਰ ਸ਼ਹਿਰ ਜਿਸ ਨੂੰ ਜ਼ਿਆਦਾ ਆਬਾਦ ਅਕਬਰ ਨੇ ਕੀਤਾ ਸੀ, ਪਰ ਪੱਟੀ ਲਾਹੌਰ-ਸ਼ਹਿਰ ਤੋਂ ਪਹਿਲਾਂ ਬਹੁਤ ਵਿਕਸਿਤ ਹੋ ਚੁੱਕਾ ਸੀ।

ਗੁਰੂ-ਕਾਲ ਵੇਲੇ ਵੀ ਪੱਟੀ ਮੁਗ਼ਲਾਂ ਦਾ ਗੜ੍ਹ ਸੀ। ਮੁਗ਼ਲ ਸਰਕਾਰ ਹੀ ਸੀ। ਇੱਥੇ ਨੌਂ ਲੱਖ ਦਾ ਲਗਾਨ ਇਲਾਕਿਆਂ ਦੇ ਤਿੰਨ ਚੌਧਰੀ ਭਰਦੇ ਸਨ। ਝਬਾਲ ਦੇ ਬਾਬਾ ਲੰਗਾਹ (ਢਿੱਲੋਂ) ਚੌਧਰੀ ਤਿੰਨ ਲੱਖ ਤੇ ਨੌਸ਼ਹਿਰੇ ਢਾਲੇ ਦੇ (ਸੰਧੂ) ਚੌਧਰੀ ਤੇ ਨੌਸ਼ਹਿਰੇ ਪਨੂੰਆਂ ਦੇ (ਪਨੂੰ) ਚੌਧਰੀ ਹਰ ਸਾਲ ਨੌਂ ਲੱਖ ਦਾ ਲਗਾਨ ਭਰਦੇ ਸਨ।

ਇਸ ਪੱਟੀ ਸ਼ਹਿਰ ਦਾ ਸੰਬੰਧ ਸਿੱਖ ਇਤਿਹਾਸ ਨਾਲ ਵੀ ਹੈ। ਇੱਥੋਂ ਦੇ ਚੌਧਰੀ ਦੁਨੀ ਚੰਦ ਦੀ ਲੜਕੀ ਰਜਨੀ ਸੀ ਜਿਸ ਦੀ ਸ਼ਾਦੀ ਉਸ ਦੇ ਪਿਤਾ ਨੇ ਇਕ ਕੋਹੜੀ

**ਪਿੰਡ ਤੇ ਡਾਕਖਾਨਾ: ਇੱਬਣ ਕਲਾਂ, ਝਬਾਲ ਰੋਡ, ਸ੍ਰੀ ਅੰਮ੍ਰਿਤਸਰ- ੧੪੩੦੦੯; ਮੋ. +੯੧੯੭੮੦੬-੩੫੧੯੭*

ਨਾਲ ਕਰ ਦਿੱਤੀ ਤੇ ਉਨ੍ਹਾਂ ਨੂੰ ਸ਼ਹਿਰ ਵਿੱਚੋਂ ਕੱਢ ਦਿੱਤਾ ਸੀ। ਇਹੋ ਰਜਨੀ ਦਾ ਪਤੀ ਸ੍ਰੀ ਦਰਬਾਰ ਸਾਹਿਬ ਦੁਖ ਭੰਜਨੀ ਬੇਰੀ ਹੇਠ ਇਸ਼ਨਾਨ ਕਰ ਕੇ ਰਾਜੀ ਹੋਇਆ ਸੀ। ਬੀਬੀ ਰਜਨੀ ਦੀ ਯਾਦ ਵਿਚ ਅੱਜ ਵੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਪਰਕਰਮਾ ਵਿਚ ਉਹ ਯਾਦ ਸੁਰੱਖਿਅਤ ਹੈ। ਪੱਟੀ ਰੇਲਵੇ ਸਟੇਸ਼ਨ ਦੇ ਲਾਗੇ ਬੀਬੀ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਭਾਇਮਾਨ ਹੈ।

ਇੱਥੇ ਦੋ ਗੁਰਦੁਆਰਾ ਸਾਹਿਬ ਹਨ; ਜੋ ਬਾਬਾ ਬਿਧੀ ਚੰਦ ਜੀ ਦੀ ਯਾਦ ਵਿਚ ਹਨ। ਬਾਬਾ ਬਿਧੀ ਚੰਦ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅਨਿੰਨ ਸੇਵਕ ਸੀ। ਇਹ ਬਹੁਤ ਬਹਾਦਰ, ਅਤਿ ਸਿਆਣੇ ਤੇ ਗੁਰੂ 'ਤੇ ਅਥਾਹ ਵਿਸ਼ਵਾਸ ਕਰਨ ਵਾਲੇ ਸੁਰਸਿੰਘ ਦੇ ਰਹਿਣ ਵਾਲੇ ਸਨ। ਕਸ਼ਮੀਰੀ ਸੰਗਤ ਵੱਲੋਂ ਗੁਰ-ਭੇਟਾ ਲਈ ਲਿਆਂਦੇ ਦੁਸ਼ਾਲੇ ਇੱਥੋਂ ਦੇ ਹਾਕਮ ਮਿਰਜ਼ਾ ਕਾਸਮ ਬੇਗ ਨੇ ਖੋਹ ਲਏ ਸਨ ਤੇ ਦੁਸ਼ਾਲਿਆਂ ਨੂੰ ਮੁੜ ਪ੍ਰਾਪਤ ਕਰਨ ਲਈ ਬਾਬਾ ਬਿਧੀ ਚੰਦ ਜੀ ਨੂੰ ਗੁਰੂ ਜੀ ਨੇ ਭੇਜਿਆ ਸੀ। ਇਨ੍ਹਾਂ ਨੇ ਭੇਸ ਬਦਲ ਕੇ ਬੇਗਮ ਤੋਂ ਦੁਸ਼ਾਲੇ ਲੈ ਆਂਦੇ ਤਾਂ ਉਸੇ ਵੇਲੇ ਖ਼ਤਰੇ ਦਾ ਘੜਿਆਲ ਵੱਜ ਜਾਣ ਕਾਰਨ ਦਰਵਾਜ਼ੇ ਬੰਦ ਕਰ ਦਿੱਤੇ ਗਏ, ਤਾਂ ਉੱਥੇ ਮੌਜੂਦ ਇੱਕ ਭਠਿਆਰਾ, ਜੋ ਦਾਣੇ ਭੁੰਨ ਰਿਹਾ ਸੀ, ਉਸ ਕੋਲੋਂ ਇਨ੍ਹਾਂ ਨੇ ਸ਼ਰਨ ਮੰਗੀ ਤਾਂ ਉਸ ਨੇ ਕਿਹਾ, "ਮੇਰੇ ਕੋਲ ਕੋਈ ਥਾਂ ਨਹੀਂ ਹੈ, ਆਹ ਕੇਵਲ ਭੱਠ ਹੈ!" ਬਾਬਾ ਬਿਧੀ ਚੰਦ ਜੀ ਗੁਰੂ ਜੀ ਦਾ ਨਾਮ ਲੈ ਕੇ ਬਲਦੀ ਭੱਠ ਵਿਚ ਬੈਠ ਗਏ ਸਨ। ਉਸ ਸਮੇਂ ਗੁਰੂ ਦੀ ਕਿਰਪਾ ਸਦਕਾ ਨਾ ਦੁਸ਼ਾਲਿਆਂ ਨੂੰ ਤੇ ਨਾ ਹੀ ਬਾਬਾ ਜੀ ਨੂੰ ਕੋਈ ਜ਼ਰਬ ਆਈ ਸੀ। ਫਿਰ ਬੁੱਢੜੀ ਬਣ ਕੇ ਮੁੱਖ ਦੁਆਰ ਲੰਘ ਕੇ ਬਾਬਾ ਜੀ ਭਾਈ ਕੀ ਡਰੋਲੀ (ਦੁਆਬੇ) ਪੁੱਜ ਗਏ ਸਨ। ਉਨ੍ਹਾਂ ਨੇ ਜਿੱਥੋਂ ਦੁਸ਼ਾਲੇ ਲਏ ਉੱਥੇ 'ਗੁਰਦੁਆਰਾ ਚੁਬਾਰਾ ਸਾਹਿਬ' ਹੈ ਤੇ ਜਿੱਥੇ ਭੱਠ ਵਿਚ ਬੈਠੇ ਉੱਥੇ 'ਭੱਠ ਸਾਹਿਬ' ਹੈ। ਇਹ ਭੱਠ ਬਾਬਾ ਦਇਆ ਸਿੰਘ ਸੁਰਸਿੰਘ ਵਾਲਿਆਂ ਖੁਦਾਈ ਕਰਾ ਕੇ ੧੯੯੨-੯੩ ਈ. ਵਿਚ ਪ੍ਰਗਟ ਕੀਤੀ ਸੀ।

ਸਿੱਖ ਗੁਰ ਇਤਿਹਾਸ ਦੀ ਮਹਾਨ ਵੀਰਾਂਗਨਾ ਮਾਤਾ ਭਾਗੋ ਜੀ (ਭਾਗ ਕੌਰ); ਜੋ ਕਿ ਝਬਾਲ ਦੇ ਬਾਬਾ ਲੰਗਾਹ ਦੇ ਭਰਾ ਪੀਰੋਸ਼ਾਹ ਦੀ ਪੋਤਰੀ ਅਤੇ ਭਾਈ ਭਾਗ ਸਿੰਘ ਤੇ ਦਿਲਬਾਗ ਸਿੰਘ ਦੀ ਭੈਣ ਸੀ। ਇਹ ਬਾਬਾ ਬਘੇਲ ਸਿੰਘ ਕਰੋੜਸਿੰਘੀਅ ਦੀ ਭੂਆ ਸੀ, ਅਰਥਾਤ ਝਬਾਲ ਦੇ (ਢਿੱਲੋਂ) ਸਰਦਾਰਾਂ ਦੀ ਧੀ ਸੀ ਤੇ ਪੱਟੀ ਦੇ ਚੌਧਰੀ ਦੇਸ ਰਾਜ ਵੜੈਚ ਦੀ ਨੂੰਹ ਸੀ, ਜਿਸ ਦੇ ਪਤੀ ਦਾ ਨਾਮ ਸ. ਨਿਧਾਨ ਸਿੰਘ ਸੀ ਤੇ ਜੇਠ ਦਾ ਨਾਮ ਸੁਲਤਾਨ ਸਿੰਘ ਸੀ। ਦੇਸ ਰਾਜ ਵੜੈਚ ਦੇ ਭੋਗ 'ਤੇ ਇਕੱਤਰ ਹੋਏ ਉਹ ਚੌਣਵੇਂ ਸ਼ਸਤਰਧਾਰੀ ੪੦ ਸਰਦਾਰ ਜੋ ਸ੍ਰੀ ਮੁਕਤਸਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋਏ ੪੦ ਮੁਕਤੇ ਸਨ। ਉਨ੍ਹਾਂ ਵਿੱਚੋਂ ਇੱਕੋ ਇੱਕ ਜ਼ਖ਼ਮੀ ਹੋਈ ਮਾਤਾ ਭਾਗੋ ਜੀ ਸੀ ਜਿਸ ਨੇ ਪਿਛਲੀ ਸਾਰੀ ਉਮਰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਲਾ ਦਿੱਤੀ ਸੀ। ਇਹ ਪੱਟੀ ਵਿਆਹੇ ਹੋਏ ਸਨ। ਲੇਕਿਨ ਕੋਈ ਯਾਦਗਾਰ ਵਜੋਂ ਕੁਝ

ਵੀ ਨਹੀਂ ਲੱਭਦਾ। ਸਮੇਂ ਦੀਆਂ ਸਰਕਾਰਾਂ ਨੇ ਬਾਗੀਆਂ ਦੇ ਘਰ-ਹਵੇਲੀਆਂ ਆਦਿ ਉਦੋਂ ਹੀ ਨੇਸਤ-ਓ-ਨਾਬੂਤ ਕਰ ਦਿੱਤੀਆਂ ਸਨ।

ਪੱਟੀ ਦੇ ਮਿਰਜ਼ਾ ਜਾਫਰ ਬੇਗ ਨੇ ਲਾਹੌਰ ਤੋਂ ਭਾਰੀ ਤੁਰਕ ਫੌਜ ਲੈ ਕੇ ਭਾਈ ਤਾਰਾ ਸਿੰਘ 'ਵਾਂ' 'ਤੇ ਚੜ੍ਹਾਈ ਕਰ ਦਿੱਤੀ ਸੀ ਤੇ ਭਾਈ ਸਿੰਘ ਸ਼ਹੀਦ ਹੋ ਗਏ ਸਨ। ਨੌਸ਼ਹਿਰੇ ਢਾਲੇ ਦੇ ਚੌਧਰੀ ਸਾਹਿਬ ਰਾਏ ਨੇ ਹੀ ਇਹ ਖ਼ੂਨੀ ਕਾਂਡ ਮਿਰਜ਼ਾ ਜਾਫਰ ਬੇਗ ਰਾਹੀਂ ਕਰਵਾਇਆ। ਪੱਟੀ ਸ਼ਹਿਰ ਦੇ ਐਨ ਵਿਚਕਾਰ ਪੱਕਾ ਕਿਲ੍ਹਾ ਹੈ ਜੋ ਕਿ ਜੰਗ ਦੇ ਪੱਖੋਂ ਅਤੀ ਮਹੱਤਵਪੂਰਨ ਹੈ। ਫੌਜੀ ਤਕਨੀਕ ਨਾਲ ਬਣਿਆ ਹੋਇਆ ਇਹ ਕਿਲ੍ਹਾ ਆਪਣੇ ਵਿਚ ਇਤਿਹਾਸ ਸਮੋਈ ਬੈਠਾ ਹੈ। ਇਹ ਉਹੀ ਕਿਲ੍ਹਾ ਹੈ ਜਿੱਥੇ ਸਿੱਖ ਬੀਬੀਆਂ ਨੂੰ ਤਸੀਹੇ ਦਿੱਤੇ ਜਾਂਦੇ ਰਹੇ ਸਨ। ਇੱਥੇ ਉਹ ਚੱਕੀ (ਖਰਾਸ ਨੁਮਾ ਛੋਟੀ ਚੱਕੀ) ਮੌਜੂਦ ਹੈ ਜਿੱਥੇ ਸਵਾ-ਸਵਾ ਮਣ ਪੀਸਣੇ ਸਿੰਘਣੀਆਂ ਤੋਂ ਪਿਸਾਏ ਜਾਂਦੇ ਸਨ। ਕਈ ਬਜ਼ੁਰਗਾਂ ਨੇ ਬੱਚਿਆਂ ਦੇ ਕੰਕਾਲ ਇਸ ਕਿਲ੍ਹੇ ਵਿਚ ਵੇਖੇ ਸਨ। ਪੱਟੀ ਤੇ ਲਾਹੌਰ ਦੋ ਤਸੀਹਾ ਕੇਂਦਰ ਸਨ ਜਿਸ ਵਿੱਚੋਂ ਪੱਟੀ ਮੁੱਖ ਸੀ। ਪੰਜਾਬ ਵਿਚ ਅੱਤਵਾਦ ਦੇ ਸਮੇਂ ਇੱਥੇ ਠਾਣਾ ਸੀ। ਕਿਲ੍ਹੇ ਦੇ ਅੰਦਰ ਵੜਦਿਆਂ ਸੱਜੇ ਹੱਥ ਕਮਰਾ ਹੈ ਜਿੱਥੇ ਹੁਣ ਵੀ ਮਿੱਟੀ ਦਾ ਪੋਚਾ ਫੇਰਿਆ ਹੋਇਆ ਹੈ। ਇੱਥੇ ਨੌਜੁਆਨ ਸਿੱਖ ਬੱਚਿਆਂ ਨੂੰ ਤਸੀਹੇ ਦਿੱਤੇ ਜਾਂਦੇ ਰਹੇ ਸਨ।

ਵੰਡ ਤੀਕ ਇੱਥੇ ਮਿਰਜ਼ੇ ਹੀ ਰਹੇ। ਫਿਰ ਇਹ ਪਾਕਿਸਤਾਨ ਚਲੇ ਗਏ। ਹੁਣ ਤੀਕ ਇੱਥੇ ਮੁਸਲਕੀਆਂ ਇਮਾਰਤਾਂ ਹਨ। ਹੁਣ ਵੀ ਇਹ ਬਾਗਾਂ ਦਾ ਸ਼ਹਿਰ ਹੈ। ਘੁੱਗ ਵੱਸਦਾ ਨਗਰ ਪਹਿਲਾਂ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੀ ਤਹਿਸੀਲ ਸੀ। ਹੁਣ ਤਰਨ ਤਾਰਨ ਜ਼ਿਲ੍ਹੇ ਦੀ ਤਹਿਸੀਲ ਹੈ। ਇੱਥੋਂ ਦੀਆਂ ਪੁਰਾਤਨ ਇਮਾਰਤਾਂ ਖਾਸ ਕਰਕੇ ਕਿਲ੍ਹੇ ਨੂੰ ਸੰਭਾਲਣ ਦੀ ਬੇਹੱਦ ਲੋੜ ਹੈ। ਸਿੱਖ ਮਿਸਲ ਕਾਲ ਸਮੇਂ ਇਸ ਕਿਲ੍ਹੇ 'ਤੇ ਸ. ਬੁੱਧ ਸਿੰਘ ਸਪੁੱਤਰ ਨਵਾਬ ਕਪੂਰ ਸਿੰਘ ਸਿੰਘਪੁਰੀਆਂ ਨੇ ਪੱਟੀ ਨੂੰ ਜਿੱਤ ਕੇ ਇੱਥੇ ਖਾਲਸਈ ਨਿਸ਼ਾਨ ਸਾਹਿਬ ਲਹਿਰਾਇਆ ਸੀ। ਫਿਰ ੧੮੧੯ ਈ. ਵਿਚ ਪੱਟੀ ਸਿੱਖ ਰਾਜ ਦਾ ਹਿੱਸਾ ਬਣ ਗਈ। ਇਹ ੧੮੪੯ ਈ. ਤੋਂ ਬਾਅਦ ਅੰਗਰੇਜ਼ੀ ਪ੍ਰਸ਼ਾਸਨ ਅਧੀਨ ਹੋ ਗਈ। 'ਮਿਰਜ਼ੇ' ਨਾਮ ਦੇ ਮਿਰਜ਼ੇ ਰਹਿ ਗਏ। ਅਤਿ ਤਸੀਹੇ ਦੇਣ ਵਾਲੇ ਕੌਡੀਓਂ ਖੋਟੇ ਹੋ ਗਏ ਅਤੇ ਮਾੜੀਆਂ ਆਦਤਾਂ ਦੇ ਸ਼ੌਕੀਨ ਰਹਿ ਗਏ। ■

**ਕਿਰਤ ਕਰੋ, ਨਾਮ ਜਪੋ, ਵੰਡ ਛਕੋ**

# ਧੰਨ ਸ੍ਰੀ ਗੁਰੂ ਰਾਮਦਾਸ ਜੀ

*-ਸ. ਸਤਿਨਾਮ ਸਿੰਘ ਕੋਮਲ**

*ਲਾਹੌਰੋਂ ਲੈ ਆਈ ਨਾਨੀ ਬਾਲਕ ਜੇਠਾ, ਵੇਚ ਘੁੰਗਣੀਆਂ ਦੋਵੇਂ ਗੁਜਰਾਨ ਕਰਦੇ।*
*ਰਾਜ਼ਕ ਰਿਜ਼ਕ ਦੇਵੇ ਅਨਾਥਾਂ ਨਿਤਾਣਿਆਂ ਨੂੰ, ਹਾਲਾਤ ਖਿੜੇ ਮੱਥੇ ਹਨ ਪਰਵਾਨ ਕਰਦੇ।*

*ਸੁਪਨਾ ਬਣੀ ਰਹੀ ਰੋਟੀ ਦੋ ਵੇਲਿਆਂ ਦੀ, ਨਾਨੀ ਦੋਹਤੇ ਦੀ ਆਈ ਚਲਾਈ ਚਲਦੀ।*
*ਸਬਰ ਸ਼ੁਕਰ ਵਿਚ ਗੁਜਰ ਬਸਰ ਕਰਦੇ, ਜੀਕੂੰ ਹੋਵੇ ਹੈ ਰੱਬੀ ਅਗਵਾਈ ਚਲਦੀ।*

*ਨਾਨੀ ਦੋਹਤੇ ਦੇ ਉੱਠੀ ਤਾਂਘ ਦਿਲ ਵਿਚ, ਗੁਰੂ ਦਰਸ਼ਨਾਂ ਲਈ ਗੋਇੰਦਵਾਲ ਚੱਲੀਏ।*
*ਪੁੱਜਤ ਨਹੀਂ ਸਾਡੀ ਹੋਰ ਪਦਾਰਥਾਂ ਦੀ, ਲੈ ਘੁੰਗਣੀਆਂ ਹੀ ਆਪਣੇ ਨਾਲ ਚੱਲੀਏ।*
*ਦੀਨ ਦੁਨੀ ਦਾ ਪਾਤਸ਼ਾਹ ਸੁਣੀਂਦਾ ਹੈ, ਦਰ ਓਸ ਲੈ ਆਪਣਾ ਸਵਾਲ ਚੱਲੀਏ।*
*ਜਾਣੀ ਜਾਣ ਹੈ, ਆਪੇ ਉਸ ਜਾਣ ਲੈਣਾ, ਲੈ ਕੇ ਮਨ ਵਿਚ ਇਹੋ ਖਿਆਲ ਚੱਲੀਏ।*

*ਦਰ ਗੁਰੂ ਦੇ ਜੋ ਬਣ ਕੇ ਸਿੱਖ ਝੁਕਿਆ, ਪਾਤਸ਼ਾਹੀਆਂ ਉਸ ਅੱਗੇ ਝੁਕਦੀਆਂ ਨੇ।*
*ਉਸ ਨੂੰ ਦੋਹਾਂ ਜਹਾਨਾਂ ਦਾ ਰਾਜ ਮਿਲਦਾ, ਸਦਾ ਲਈ ਗਰੀਬੀਆਂ ਮੁੱਕਦੀਆਂ ਨੇ।*

*ਦਰ ਗੁਰੂ ਦੇ ਢੱਠਾ ਹੈ ਕੀ ਜੇਠਾ, ਬਸ ਗੁਰੂ ਦਾ ਹੀ ਹੋ ਕੇ ਰਹਿ ਗਿਆ ਏ।*
*ਭੁੱਲ ਗਿਆ ਹੈ ਆਪਣਾ ਆਪ ਕੀ ਸੀ, ਦਰ ਗੁਰੂ ਦੇ ਨਿੱਠਕੇ ਬਹਿ ਗਿਆ ਏ।*
*ਸੇਵਾ ਪਹਿਰ ਅੱਠ, ਲੰਗਰ ਬਰਤਨਾਂ ਦੀ, ਸਾਗਰ ਮਸਤੀ ਦੇ ਡੂੰਘਾ ਲਹਿ ਗਿਆ ਏ।*
*ਕਰਮ, ਧਰਮ ਸੇਵਾ ਲਕਸ਼ ਜ਼ਿੰਦਗੀ ਦਾ, ਜੀਕੂੰ ਸੱਚ ਕੋਈ ਕੰਨਾਂ 'ਚ ਕਹਿ ਗਿਆ ਏ।*

*ਹਰ ਹੁਕਮ ਗੁਰ ਦਾ ਉਹਨੂੰ ਪਰਵਾਨ ਹੁੰਦਾ, ਗੁਰੂ ਮੁੱਖ 'ਚੋਂ ਜੋ ਵੀ ਬੋਲ ਸੁਣਦਾ।*
*ਖੁਸ਼ੀ ਗੁਰਾਂ ਦੀ ਪਾਉਣੀ ਹੈ ਹਰ ਹੀਲੇ, 'ਸਤਿ ਬਚਨ' ਕਹਿੰਦਾ, ਹੋ ਅਡੋਲ ਸੁਣਦਾ।*

*ਮਾਤਾ ਰਾਮ ਕੌਰ ਗੁਰਾਂ ਦੇ ਹੋਏ ਸਨਮੁੱਖ, ਆਪਾਂ ਭਾਨੀ ਲਈ ਕੋਈ ਹੁਣ ਵਰ ਲੱਭੀਏ।*
*ਸੋਹਣਾ ਜੇਠੇ ਵਾਂਗ ਆਗਿਆਕਾਰ ਹੋਵੇ, ਧੀ ਸੁੱਖ ਮਾਣੇ ਐਸਾ ਘਰ ਲੱਭੀਏ।*
*ਸੇਵਾ ਭਾਵਨਾ 'ਚ ਗੁਰੂ ਦਾ ਰਹੇ ਬਣ ਕੇ, ਨਿਰਵੈਰ ਅਣਥੱਕ ਨਿਡਰ ਲੱਭੀਏ।*

---

**#੨੪੮, ਅਰਬਨ ਅਸਟੇਟ, ਫੇਜ਼ ੧, ਚੰਡੀਗੜ੍ਹ ਰੋਡ, ਲੁਧਿਆਣਾ-੧੪੧੦੧੦; ਮੋ.+੯੧੯੮੭੨੬-੦੯੯੨੧, +੯੧੯੪੧੭੩-੭੨੩੪੫*

*ਲਿਖੇ ਹੋਣੇ ਨੇ ਧੁਰੋਂ ਸੰਜੋਗ ਭਾਵੇਂ, ਓਸ ਵਰ ਨੂੰ ਕਰ ਫਿਕਰ ਲੱਭੀਏ।*

*ਗੁਰਾਂ ਕਿਹਾ 'ਜੇਠੇ' ਜਿਹਾ ਹੋਰ ਕੋਈ ਨਾ, ਹੋਇਆ ਹੋਣਾ ਨਹੀਂ ਵਿਚ ਸੰਸਾਰ ਪੈਦਾ।*
*ਅਕਲ ਸ਼ਕਲ ਸੂਰਤ, ਵੱਖੋ-ਵੱਖ ਹੁੰਦੇ, ਇਕੋ ਜਿਹੇ ਨਹੀਂ ਕਰਦਾ ਕਰਤਾਰ ਪੈਦਾ।*

*ਹਿੱਸਾ ਗੁਰੂ ਪਰਵਾਰ ਦਾ ਬਣ ਜੇਠਾ, ਸੇਵਾਦਾਰ ਬਣ ਸੇਵਾ ਨਿਭਾਅ ਰਿਹਾ ਏ।*
*ਖੁਸ਼ੀ ਗੁਰਾਂ ਤੋਂ ਜੋ ਝੋਲੀ ਆ ਪੈਂਦੀ, ਵੰਡਦਾ ਸੰਗਤ ਵਿਚ ਨਾਲ ਚਾਅ ਰਿਹਾ ਏ।*
*ਝੱਟ ਪਹੁੰਚਦਾ ਲੋੜਵੰਦ ਕੋਲੇ, ਜੋ ਵੀ ਕਿਧਰੋਂ, ਕਦੋਂ ਬੁਲਾ ਰਿਹਾ ਏ।*
*ਗੁਰੂ ਘਰ ਵਿਚ ਵਸਦੀਆਂ ਰਹਿਮਤਾਂ ਨੇ, ਹਰ ਸਿੱਖ ਤਾਈਂ ਏਹੋ ਸਮਝਾ ਰਿਹਾ ਏ।*

*ਤੀਜੇ ਪਾਤਸ਼ਾਹ ਦੀ ਜੋਤ ਵਿਚ ਜੋਤ ਮਿਲ ਗਈ, ਜੇਠਾ ਜੀ ਗੁਰੂ ਰਾਮਦਾਸ ਬਣ ਗਏ।*
*ਵਾਰਿਸ ਤਖ਼ਤ ਦਾ ਕੋਈ ਨਹੀਂ ਹੋਰ ਬਣਿਆ, ਸੇਵਾ, ਸਿਮਰਨ, ਅਟੱਲ ਵਿਸ਼ਵਾਸ ਬਣ ਗਏ।*

*ਸੁਪਨਾ ਸੀ ਜੋ ਗੁਰੂ ਅਮਰਦਾਸ ਜੀ ਦਾ, ਰਾਮਦਾਸ ਗੁਰੂ ਜੀ ਓਹ ਸਾਕਾਰ ਕੀਤਾ।*
*'ਚੱਕ ਗੁਰੂ ਕਾ' ਸਿਰਜਿਆ ਏਸ ਧਰਤੇ, ਅੰਮ੍ਰਿਤ ਸਰੋਵਰ ਵੀ ਹੈ ਤਿਆਰ ਕੀਤਾ।*
*ਕੇਂਦਰ ਵਿਉਪਾਰ ਦਾ ਇਹਨੂੰ ਬਣਾਉਣ ਖ਼ਾਤਿਰ, ਲਾਹੇਵੰਦਾ ਹੈ ਏਥੇ ਵਿਉਪਾਰ ਕੀਤਾ।*
*ਧਰਤ ਏਸ ਦੀ ਹੱਥੀਂ ਲਿਖ ਕਿਸਮਤ, ਪੂਜਣਯੋਗ ਹੈ ਵਿਚ ਸੰਸਾਰ ਕੀਤਾ।*

*ਪਰਉਪਕਾਰੀ ਗੁਰ ਰਹਿਮਤਾਂ ਵੰਡੀਆਂ ਨੇ ਨਾ ਲਹਿਣ ਵਾਲਾ ਸਿਰ ਅਹਿਸਾਨ ਕਰ ਗਏ।*
*ਤਰਕੇ ਆਪ 'ਕੋਮਲ' ਤਾਰਨਗੇ ਕੁੱਲ ਆਪਣੀ, 'ਅੰਮ੍ਰਿਤਸਰ' ਵਿਚ ਜੋ ਇਸ਼ਨਾਨ ਕਰ ਗਏ।*

■

*ਭੇਖੀ ਅਜਗਰ ਜਾਣੀਐ, ਚੇਲੇ ਕਿਰਮਾਂ ਨਾਲ।*
*ਚੁਣ ਚੁਣ ਉਸਨੂੰ ਲੂਹੰਦੇ ਕਰਦੇ ਹਾਲ ਬੇਹਾਲ।*
*ਸਤਿਗੁਰ ਬਾਝੋਂ ਕੋ ਨਹੀਂ ਜੋ ਕਿਰਪਾ ਨਦਰ ਕਰੇ।*
*ਉਹ ਅਗਨ ਕੁੰਡ 'ਚੋਂ ਕੱਢ ਕੇ ਭਵਜਲ ਪਾਰ ਕਰੇ।*

*-ਸ. ਗੁਰਚਰਨਜੀਤ ਸਿੰਘ ਲਾਂਬਾ*

# ਬਾਬਾ ਬੁੱਢਾ ਜੀ

*-ਸ੍ਰੀ ਰਮੇਸ਼ ਬੱਗਾ ਚੋਹਲਾ**

*ਜਿਸਦੇ ਜੀਵਨ ਵਿੱਚੋਂ ਆਉਂਦੀ ਗੁਰਮਤਿ ਦੀ ਖੁਸ਼ਬੋਈ।*
*ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।*
*ਤਾਜਾ ਦੁੱਧ ਲਿਜਾ ਕੇ ਜਦ ਗੁਰੂ ਨਾਨਕ ਤਾਈਂ ਛਕਾਇਆ,*
*ਨਾਲ ਪਿਆਰ ਦੇ ਬਾਬੇ ਉਸ ਨੂੰ ਆਪਣੇ ਕੋਲ ਬਿਠਾਇਆ,*
*ਭਟਕੇ ਮਨ ਨੂੰ ਲੱਗਣ ਲੱਗਾ ਮਿਲ ਗਈ ਸੱਚੀ ਢੋਈ।*
*ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।*
*ਕੀ ਨਾਮ ਹੈ ਤੇਰਾ ਕਾਕਾ ਕਿਹੜੇ ਪਿੰਡ ਦਾ ਵਾਸੀ,*
*ਕਿਹੜੀ ਗੱਲੋਂ ਮੁਖ ਤੇਰੇ 'ਤੇ ਛਾਈ ਹੋਈ ਉਦਾਸੀ,*
*ਕਿਹੜਾ ਦੁੱਖ ਜੋ ਹਿਰਦੇ ਦੇ ਵਿਚ ਫਿਰਦਾ ਤੂੰ ਲਕੋਈ।*
*ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।*
*ਸੁੱਘਾ ਰੰਧਾਵਾ ਪਿਤਾ ਮੇਰਾ ਤੇ ਮਾਂ ਹੈ ਗੌਰਾਂ ਮਾਈ,*
*ਕੱਥੂਨੰਗਲ ਵਿਚ ਰਹਿ ਕੇ ਦੋਵੇਂ ਕਰਦੇ ਹਨ ਕਮਾਈ,*
*ਖੇਤੀਬਾੜੀ ਦੇ ਸਿਰ ਉੱਤੇ ਘਰ ਦੀ ਚੱਲੇ ਰਸੋਈ।*
*ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।*
*ਜਨਮ ਮਰਨ ਤੂੰ ਕੱਟਦੇ ਬਾਬਾ ਮੈਨੂੰ ਮੌਤ ਡਰਾਵੇ,*
*ਛੋਟਾ ਵੱਡਾ ਨਹੀਂ ਦੇਖਦੀ ਜਦੋਂ ਕਿਸੇ ਨੂੰ ਆਵੇ,*
*ਕੋਈ ਪਤਾ ਨਹੀਂ ਕਿਹੜੇ ਵੇਲੇ ਹੋ ਜਾਵੇ ਅਣਹੋਈ।*
*ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।*
*ਆਪਣੀ ਉਮਰੋਂ ਵੱਡੀਆਂ ਗੱਲਾਂ ਜਦੋਂ ਬਾਬੇ ਨਾਲ ਕਰੀਆਂ,*
*ਦੀਨ ਦੁਨੀ ਦੇ ਮਾਲਿਕ ਨੂੰ ਉਹ ਲੱਗੀਆਂ ਖ਼ਰੀਆਂ ਖ਼ਰੀਆਂ,*
*ਆਖਣ ਲੱਗੇ 'ਚੋਹਲੇ' ਵਾਲਿਆ ਮਨ ਜਾਵੇਂ ਤੂੰ ਮੋਹੀ।*
*ਬਾਬਾ ਬੁੱਢਾ ਜੀ ਵਰਗਾ ਹੋਣਾ ਸੇਵਾਦਾਰ ਨਹੀਂ ਕੋਈ।* ■

*#੧੩੪੮/੧੭/੧ ਗਲੀ ਨੰ: ੮ ਰਿਸ਼ੀ ਨਗਰ ਐਕਸਟੈਂਸ਼ਨ (ਲੁਧਿਆਣਾ)-੧੪੧੦੦੧; ਮੋ. +੯੧੯੪੬੩੧੩੨੭੧੯*

# ਬੀਬਾ ਬੱਚਾ

*-ਸ. ਹਰਜੀਤ ਸਿੰਘ ਝੋਰੜਾਂ**

*ਸੁਣੋ ਸਿੰਘੋ! ਇਕ ਬੀਬੇ ਬੱਚੇ ਦੀ ਗੱਲ ਸੁਣਾਵਾਂ।*
*ਆਪਣੇ ਪਿਆਰੇ ਬੱਚਿਆਂ ਦੇ ਕੰਨੀਂ ਗੱਲ ਪਾਵਾਂ।*

*ਜੈਸੀ ਘਰ ਵਿਚ ਹੋਵੇ ਪੰਗਤ।*
*ਤੈਸੀ ਬੱਚੇ 'ਤੇ ਚੜ੍ਹਦੀ ਰੰਗਤ।*

*ਤੜਕੇ ਉੱਠ ਕੇ, ਨੇਮ ਨਾਲ ਇਸ਼ਨਾਨ ਹੈ ਕਰਦਾ।*
*ਮਾਤਾ-ਪਿਤਾ ਦੇ ਨਾਲ ਬੈਠ, ਹੈ ਸਿਮਰਨ ਕਰਦਾ।*

*ਨੰਗੇ ਕੇਸੀਂ ਨਾ ਕਿੱਧਰੇ ਜਾਂਦਾ।*
*ਸਭ ਨੂੰ 'ਗੁਰੂ ਦੀ ਫਤਿਹ**' ਬੁਲਾਂਦਾ।*

*ਦਾਦੇ ਨਾਲ ਹੈ, ਗੁਰੂ-ਘਰ ਜਾਂਦਾ।*
*ਸਪੀਕਰ ਵਿਚ ਹੈ ਵਾਹਿਗੁਰੂ ਗਾਂਦਾ।*

*ਪ੍ਰਸ਼ਾਦਾ ਛਕਣ ਵੇਲੇ 'ਵਾਹਿਗੁਰੂ' ਕਹਿੰਦਾ।*
*ਮਾਤਾ-ਪਿਤਾ ਦੇ,ਪੈਰੀਂ ਹੱਥ ਲਾਉਂਦਾ ਰਹਿੰਦਾ।*

*ਮਾਤਾ-ਪਿਤਾ ਦੀ, ਗੱਲ ਹੈ ਜਰਦਾ।*
*ਹਰ ਕਿਸੇ ਨੂੰ, ਜੀ-ਜੀ ਕਰਦਾ।*

*ਮਾਤਾ-ਪਿਤਾ ਨਾਲ ਹੱਥ ਵਟਾਵੇ।*
*ਕੰਮ ਤੋਂ ਕਦੇ ਨਾ, ਮੱਥੇ ਵੱਟ ਪਾਵੇ।*

*ਘਰ ਵਿਚ ਕੇਸਕੀ ਬੰਨ੍ਹਕੇ ਰਹਿੰਦਾ।*

***ਵਾਹਿਗੁਰੂ ਜੀ ਦਾ ਖਾਲਸਾ ॥ ਵਾਹਿਗੁਰੂ ਜੀ ਕੀ ਫਤਿਹ ॥*

**ਪਿੰਡ ਤੇ ਡਾਕਖਾਨਾ ਝੋਰੜਾਂ, ਤਹਿਸੀਲ ਰਾਇਕੋਟ, ਜ਼ਿਲ੍ਹਾ ਲੁਧਿਆਣਾ (ਪੰਜਾਬ) ਮੋ. ੯੮੭੨੬-੮੫੮੯੦*

*ਮੁਖ ਤੋਂ ਨਾ ਕਦੇ ਵਾਧੂ ਗੱਲ ਕਹਿੰਦਾ।*

*ਜਦ ਵੀ ਚੌਂਕੜਾ ਮਾਰ ਕੇ ਬਹਿੰਦਾ।*
*ਗੁਰੂ-ਜੱਸ ਸੁਣਨ ਲਈ, ਕਾਹਲਾ ਰਹਿੰਦਾ।*

*'ਬੋਲੇ ਸੋ ਨਿਹਾਲ' ਦਾ ਜਦ ਜੈਕਾਰਾ ਲਾਵੇ।*
*ਚੜ੍ਹਦੀ ਕਲਾ 'ਚ, ਸਾਨੂੰ ਵੀ ਕਰ ਜਾਵੇ।*

*ਹੌਲੀ-ਹੌਲੀ ਗੁਰਬਾਣੀ, ਕੰਠ ਵੀ ਕਰ ਲੂ।*
*ਧਿਆਨ ਨਾਮ ਵਿਚ, ਪੂਰਾ ਕਰ ਲੂ।*

*ਪਿਤਾ ਜੀ! ਮੈਂ ਵੀ ਸੋਹਣਾ ਸਿੰਘ ਹੈ ਸੱਜਣਾ।*
*ਕੇਸ-ਦਾੜ੍ਹੇ ਨਾਲ; ਆਪਣਾ ਮੁਖ ਹੈ ਕੱਜਣਾ।*

*ਜਲਦੀ ਮੈਨੂੰ ਅੰਮ੍ਰਿਤ ਦੀ, ਹੈ ਦਾਤ ਛਕਾਉਣੀ।*
*ਗ਼ਲ ਦੇ ਵਿਚ ਕਿਰਪਾਨ ਹੈ ਪਾਉਣੀ।*

*ਇਹ ਇਕ ਵਧੀਆ ਬੀਬਾ ਬੱਚਾ ਕਹਾਉਂਦਾ।*
*ਤਾਂਹੀਂ ਸਾਡੇ, ਇਹ ਦਿਲ ਨੂੰ ਭਾਉਂਦਾ।*

*ਐਸੇ ਬੱਚੇ ਨੂੰ ਰੱਬ ਚੰਗਾ ਗੁਰਸਿੱਖ ਬਣਾਊ।*
*ਹੋਰ ਬੱਚਿਆਂ ਲਈ, "ਹਰਜੀਤ ਸਿੰਘ" ਨਵੀਂ ਪੈੜ ਪਾਊ।* ■

*ਗ੍ਰੰਥ ਗੁਰੂ ਪਹਿ ਢਹਿ ਪਿਆ*
*ਸਿਰ ਸਕਾਰਥਾ ਸੋਇ।*
*ਖਿਦੋ ਤਿਸਨੋ ਜਾਣੀਏ*
*ਜੋ ਦਰ ਦਰ ਜਾਇ ਨਿਵਾਇ।*

*-ਸ. ਗੁਰਚਰਨਜੀਤ ਸਿੰਘ ਲਾਂਬਾ*

ਖ਼ਬਰਨਾਮਾ

# ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਨਵੇਂ ਨਿਯੁਕਤ ਹੋਏ ਗ੍ਰੰਥੀ ਸਿੰਘ ਸਾਹਿਬਾਨ ਨੇ ਸੇਵਾ ਸੰਭਾਲੀ

ਸ੍ਰੀ ਅੰਮ੍ਰਿਤਸਰ, ੨੯ ਅਗਸਤ : ਸ੍ਰੀ ਅਕਾਲ ਤਖਤ ਸਾਹਿਬ ਵਿਖੇ ਹੋਏ ਸਮਾਗਮ ਦੌਰਾਨ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਤਿੰਨ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਪੰਥਕ ਮਰਯਾਦਾ ਅਨੁਸਾਰ ਸੇਵਾ ਸੌਂਪੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਫਸੀਲ ਤੋਂ ਸਿੰਘ ਸਾਹਿਬ ਗਿਆਨੀ ਹਰਪ੍ਰੀਤ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਵੱਲੋਂ ਲਏ ਗਏ ਫੈਸਲੇ ਅਨੁਸਾਰ ਗਿਆਨੀ ਰਾਜਦੀਪ ਸਿੰਘ, ਗਿਆਨੀ ਸੁਲਤਾਨ ਸਿੰਘ ਅਤੇ ਗਿਆਨੀ ਬਲਜੀਤ ਸਿੰਘ ਦੇ ਨਾਮ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ 'ਗ੍ਰੰਥੀ ਸਿੰਘ' ਵਜੋਂ ਐਲਾਨ ਕੀਤੇ, ਜਿਨ੍ਹਾਂ ਨੂੰ ਹਾਜ਼ਰ ਪੰਥਕ ਸ਼ਖ਼ਸੀਅਤਾਂ ਅਤੇ ਸੰਗਤ ਨੇ ਜੈਕਾਰਿਆਂ ਦੀ ਗੂੰਜ ਵਿਚ ਪ੍ਰਵਾਨਗੀ ਦਿੱਤੀ। ਇਸ ਉਪਰੰਤ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ-ਏ-ਮਸਕੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸਮੇਤ ਵੱਖ-ਵੱਖ ਸਿੱਖ ਜਥੇਬੰਦੀਆਂ, ਸ਼੍ਰੋਮਣੀ ਅਕਾਲੀ ਦਲ ਤੇ ਧਾਰਮਿਕ ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਅਤੇ ਪ੍ਰਮੁੱਖ ਧਾਰਮਿਕ ਸ਼ਖ਼ਸੀਅਤਾਂ ਨੇ ਨਵ-ਨਿਯੁਕਤ ਗ੍ਰੰਥੀ ਸਿੰਘ ਸਾਹਿਬਾਨ ਨੂੰ ਦਸਤਾਰਾਂ ਅਤੇ ਸਿਰੋਪਾਓ ਭੇਟ ਕੀਤੇ। ਸੇਵਾ ਸੰਭਾਲ ਸਮਾਗਮ ਮਗਰੋਂ ਨਵੇਂ ਨਿਯੁਕਤ ਹੋਏ ਗ੍ਰੰਥੀ ਸਿੰਘ ਸਾਹਿਬਾਨ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਅਤੇ ਸਿੱਖ ਰਵਾਇਤ ਅਨੁਸਾਰ ਅਰਦਾਸ ਉਪਰੰਤ ਪਾਵਨ ਹੁਕਮਨਾਮਾ ਲੈ ਕੇ ਸੇਵਾ ਸ਼ੁਰੂ ਕੀਤੀ। ਇਸੇ ਦੌਰਾਨ ਉਨ੍ਹਾਂ ਨੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵੀ ਚੱਲਦੀ ਆ ਰਹੀ ਪੰਥਕ ਰਵਾਇਤ ਤਹਿਤ ਦੇਗ ਕਰਵਾਈ ਅਤੇ ਪਾਵਨ ਹੁਕਮਨਾਮਾ ਲਿਆ।

ਇਸ ਤੋਂ ਪਹਿਲਾਂ ਸੇਵਾ ਸੰਭਾਲ ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਨੇ ਪਾਵਨ ਅਸਥਾਨ ਦੀ ਸੇਵਾ ਸੰਭਾਲ ਦੇ ਇਤਿਹਾਸ ਅਤੇ ਰਵਾਇਤ ਤੋਂ ਜਾਣੂ ਕਰਵਾਉਂਦਿਆਂ ਇਸ ਸੇਵਾ ਨੂੰ ਗੁਰੂ ਸਾਹਿਬ ਦੀ ਬਖ਼ਸ਼ਿਸ਼ ਕਰਾਰ ਦਿੱਤਾ।

ਉਨ੍ਹਾਂ ਕਿਹਾ ਕਿ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸ੍ਰੀ ਅੰਮ੍ਰਿਤਸਰ ਸ਼ਹਿਰ ਵਸਾਉਣ ਮਗਰੋਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੀ ਸਥਾਪਨਾ ਕਰ ਕੇ ਪੂਰੇ ਵਿਸ਼ਵ ਨੂੰ ਅਧਿਆਤਮਿਕ ਕੇਂਦਰ ਪ੍ਰਦਾਨ ਕੀਤਾ, ਜਿਥੇ ਹਰ ਵਰਗ ਦੇ ਲੋਕ ਨਤਮਸਤਕ ਹੋ ਕੇ ਆਪਣੀਆਂ ਅਰਦਾਸਾਂ ਕਰਦੇ ਹਨ। ਉਨ੍ਹਾਂ ਕਿਹਾ ਕਿ ਇਸ ਪਾਵਨ ਅਸਥਾਨ ਵਿਖੇ ਗ੍ਰੰਥੀ ਦੀ ਸੇਵਾ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਵਰੋਸਾਈ ਹੋਈ ਹੈ, ਕਿਉਂਕਿ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਸਮੇਂ ਆਪ ਬਾਬਾ ਬੁੱਢਾ ਸਾਹਿਬ ਨੂੰ ਪਹਿਲੇ ਗ੍ਰੰਥੀ ਸਿੰਘ ਵਜੋਂ ਮਾਣ ਬਖ਼ਸ਼ਿਆ ਸੀ। ਇਸ ਚੱਲਦੀ ਆ ਰਹੀ ਰਵਾਇਤ ਅਨੁਸਾਰ ਹੀ ਪੰਥ ਵੱਲੋਂ ਮਰਯਾਦਾ ਅਨੁਸਾਰ ਗ੍ਰੰਥੀ ਸਿੰਘਾਂ ਦੀ ਨਿਯੁਕਤੀ ਕੀਤੀ ਜਾਂਦੀ ਹੈ। ਉਨ੍ਹਾਂ ਨਵੇਂ ਨਿਯੁਕਤ ਹੋਏ ਗ੍ਰੰਥੀ ਸਾਹਿਬਾਨ ਨੂੰ ਵਧਾਈ ਦਿੱਤੀ ਅਤੇ ਪਾਵਨ ਅਸਥਾਨ ਦੀ ਮਰਯਾਦਾ ਅਨੁਸਾਰ ਸੇਵਾ ਨਿਭਾਉਣ ਦੀ ਪ੍ਰੇਰਣਾ ਕੀਤੀ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਸੱਚਖੰਡ ਸ੍ਰੀ ਦਰਬਾਰ ਸਾਹਿਬ ਸਿੱਖ ਜਗਤ ਦਾ ਕੇਂਦਰੀ ਅਸਥਾਨ ਹੈ ਅਤੇ ਇਥੋਂ ਦੇ ਗ੍ਰੰਥੀ ਸਿੰਘ ਸਿੱਖ ਜਗਤ ਲਈ ਸਤਿਕਾਰਤ ਹਨ। ਉਨ੍ਹਾਂ ਕਿਹਾ ਕਿ ਪਹਿਲੇ ਗ੍ਰੰਥੀ ਬਾਬਾ ਬੁੱਢਾ ਜੀ ਤੋਂ ਲੈ ਕੇ ਅੱਜ ਤਕ ਇਸ ਪਾਵਨ ਅਸਥਾਨ 'ਤੇ ਵੱਖ-ਵੱਖ ਸ਼ਖ਼ਸੀਅਤਾਂ ਸੇਵਾ ਨਿਭਾਉਂਦੀਆਂ ਰਹੀਆਂ ਹਨ। ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਇਹ ਸੇਵਾ ਗੁਰੂ ਦੀ ਬਖਸ਼ਿਸ਼ ਨਾਲ ਪ੍ਰਾਪਤ ਹੁੰਦੀ ਹੈ। ਉਨ੍ਹਾਂ ਨਵੇਂ ਨਿਯੁਕਤ ਹੋਏ ਗ੍ਰੰਥੀ ਸਾਹਿਬਾਨ ਨੂੰ ਮੁਬਾਰਕ ਦਿੰਦਿਆਂ ਆਸ ਪ੍ਰਗਟਾਈ ਕਿ ਇਹ ਤਿੰਨੇ ਸ਼ਖ਼ਸੀਅਤਾਂ ਪੰਥ ਦੀ ਇਸ ਸਤਿਕਾਰਤ ਪਦਵੀ ਦੀ ਮਾਣ-ਮਰਯਾਦਾ ਦੀ ਪਾਲਣਾ ਕਰਦਿਆਂ ਸਿੱਖ ਪੰਥ ਦੀ ਸੇਵਾ ਕਰਨਗੀਆਂ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬਾਬਾ ਮੱਖਣ ਸ਼ਾਹ ਲੁਬਾਣਾ ਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ 'ਚ ਗੁਰਮਤਿ ਸਮਾਗਮ

ਸ੍ਰੀ ਅੰਮ੍ਰਿਤਸਰ, ੨੮ ਅਗਸਤ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਨਾਲ ਸੰਬੰਧਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੀ ਯਾਦ ਵਿਚ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖ਼ਤ ਸਾਹਿਬ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਵਧੀਕ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ ਲੁਧਿਆਣਾ ਸਮੇਤ ਹੋਰ ਪ੍ਰਮੁੱਖ

ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ। ਇਸ ਸਬੰਧ ਵਿਚ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ ਅਤੇ ਪੰਥਕ ਸ਼ਖ਼ਸੀਅਤਾਂ ਨੇ ਸੰਗਤ ਨਾਲ ਵਿਚਾਰ ਸਾਂਝੇ ਕੀਤੇ। ਸ੍ਰੀ ਅਕਾਲ ਤਖ਼ਤ ਸਾਹਿਬ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦਾ ਸਿੱਖ ਇਤਿਹਾਸ ਅੰਦਰ ਅਹਿਮ ਸਥਾਨ ਹੈ। ਕੌਮ ਨੂੰ ਇਨ੍ਹਾਂ ਦੀ ਦੇਣ 'ਤੇ ਮਾਣ ਹੈ ਅਤੇ ਸਦਾ ਰਹੇਗਾ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਨ੍ਹਾਂ ਸ਼ਖ਼ਸੀਅਤਾਂ ਦੀ ਯਾਦ ਹਰ ਸਾਲ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਮਨਾਉਣ ਦੀ ਸ਼ਲਾਘਾ ਕਰਦਿਆਂ ਸੰਗਤ ਨੂੰ ਬਾਣੀ ਤੇ ਬਾਣੇ ਨਾਲ ਜੁੜਨ ਲਈ ਪ੍ਰੇਰਿਆ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਬਾਬਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਦੇ ਜੀਵਨ ਵਿਚ ਗੁਰੂ ਪਿਆਰ ਅਤੇ ਸਮਰਪਣ ਭਾਵਨਾ ਸੰਗਤ ਲਈ ਪ੍ਰੇਰਨਾ ਸਰੋਤ ਹੈ। ਭਾਈ ਮੱਖਣ ਸ਼ਾਹ ਲੁਬਾਣਾ ਗੁਰੂ ਭਰੋਸੇ ਦੀ ਉੱਘੜਵੀਂ ਮਿਸਾਲ ਹਨ ਅਤੇ ਭਾਈ ਲੱਖੀ ਸ਼ਾਹ ਵਣਜਾਰਾ ਕੁਰਬਾਨੀ ਦੀ ਸਿਖਰਲੀ ਉਦਾਹਰਨ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਸਿੱਖ ਇਤਿਹਾਸ ਦੀਆਂ ਅਜਿਹੀਆਂ ਸ਼ਖ਼ਸੀਅਤਾਂ ਤੋਂ ਆਪਣੇ ਬੱਚਿਆਂ ਨੂੰ ਜਾਣੂ ਕਰਵਾਉਣ ਦਾ ਫਰਜ਼ ਨਿਭਾਉਣ ਤਾਂ ਜੋ ਉਨ੍ਹਾਂ ਅੰਦਰ ਸਿੱਖੀ ਪ੍ਰਤੀ ਪਿਆਰ ਅਤੇ ਦ੍ਰਿੜ੍ਹਤਾ ਬਣੀ ਰਹੇ। ਇਸ ਮੌਕੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਤੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਵੀ ਸੰਗਤ ਨਾਲ ਗੁਰਮਤਿ ਵਿਚਾਰ ਸਾਂਝੇ ਕੀਤੇ ਅਤੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ। ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਪ੍ਰਧਾਨ ਸ. ਬਲਦੇਵ ਸਿੰਘ ਅਤੇ ਸਾਬਕਾ ਪ੍ਰਧਾਨ ਸ. ਰਘਬੀਰ ਸਿੰਘ ਬੱਬੀ ਨੇ ਸ਼੍ਰੋਮਣੀ ਕਮੇਟੀ ਵੱਲੋਂ ਗੁਰਮਤਿ ਸਮਾਗਮ ਕਰਨ ਲਈ ਧੰਨਵਾਦ ਕੀਤਾ।

ਗੁਰਮਤਿ ਸਮਾਗਮ ਦੌਰਾਨ ਬੀਬੀ ਜਗੀਰ ਕੌਰ ਜੀ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਅਹੁਦੇਦਾਰਾਂ ਅਤੇ ਮੈਂਬਰਾਂ ਨੂੰ ਸਨਮਾਨਿਤ ਕੀਤਾ। ਇਸ ਦੌਰਾਨ ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਵੱਲੋਂ ਸਿੰਘ ਸਾਹਿਬਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਸਮੇਤ ਹੋਰ ਸ਼ਖ਼ਸੀਅਤਾਂ ਨੂੰ ਵੀ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਸਿੰਘ ਸਾਹਿਬ ਗਿਆਨੀ ਬਲਜੀਤ ਸਿੰਘ, ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਭਾਈ ਅਜਾਇਬ ਸਿੰਘ ਅਭਿਆਸੀ, ਸ. ਹਰਪਾਲ ਸਿੰਘ ਜੱਲ੍ਹਾ, ਗੁਰਦੁਆਰਾ ਬਾਬਾ ਮੱਖਣ ਸ਼ਾਹ ਲੁਬਾਣਾ ਨਿਊਯਾਰਕ ਦੇ ਖ਼ਜ਼ਾਨਚੀ ਸ. ਗਰੀਬ ਸਿੰਘ ਕਾਲੀ, ਮੀਤ ਪ੍ਰਧਾਨ ਸ. ਪ੍ਰਭਜੀਤ ਸਿੰਘ ਰੋਕੀ, ਸ. ਅਮਰੀਕ ਸਿੰਘ ਮੋਰਥਲੀ, ਸ. ਅਰਸ਼ਦੀਪ ਸਿੰਘ ਪਿਹੋਵਾ, ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਸਿਮਰਜੀਤ ਸਿੰਘ, ਸ. ਸੁਖਬੀਰ ਸਿੰਘ, ਸ. ਨਿਰਵੈਲ ਸਿੰਘ, ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਮੌਜੂਦ ਸਨ।

## ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਅਹਿਮਦਾਬਾਦ ਵਿਖੇ ਗੁਰਮਤਿ ਸਮਾਗਮ

ਸ੍ਰੀ ਅੰਮ੍ਰਿਤਸਰ, ੫ ਸਤੰਬਰ : ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦-ਸਾਲਾ ਪ੍ਰਕਾਸ਼-ਗੁਰਪੁਰਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਗੁਜਰਾਤ ਸਿੱਖ ਫਾਊਂਡੇਸ਼ਨ ਵੱਲੋਂ ਸਿੱਖ ਸੰਗਠਨਾਂ ਅਤੇ ਸੰਗਤ ਦੇ ਸਹਿਯੋਗ ਨਾਲ ਅਹਿਮਦਾਬਾਦ (ਗੁਜਰਾਤ) ਦੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਓਡਵ, ਗੁਰਦੁਆਰਾ ਗੁਰੂ ਨਾਨਕ ਦਰਬਾਰ ਮਨੀਨਗਰ ਤੇ ਗੁਰਦੁਆਰਾ ਗੋਬਿੰਦ ਧਾਮ, ਥਲਤੇਜ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਸਮਾਗਮ ਆਯੋਜਿਤ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਮੈਂਬਰ ਭਾਈ ਰਾਮ ਸਿੰਘ ਸਮੇਤ ਅਹਿਮ ਸ਼ਖ਼ਸੀਅਤਾਂ ਨੇ ਵਿਸ਼ੇਸ ਤੌਰ 'ਤੇ ਪਹੁੰਚ ਕੇ ਹਾਜ਼ਰੀ ਭਰੀ।

ਸਮਾਗਮ ਦੌਰਾਨ ਸੰਗਤ ਨਾਲ ਗੁਰਮਤਿ ਵਿਚਾਰਾਂ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਗੁਰੂ ਸਾਹਿਬਾਨ ਨੇ ਮਨੁੱਖਤਾ ਨੂੰ ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛਕਣ ਦਾ ਉਪਦੇਸ਼ ਦਿੱਤਾ ਹੈ। ਗੁਰੂ ਸਾਹਿਬਾਨ ਵੱਲੋਂ ਬਖਸ਼ੇ ਇਹ ਉਪਦੇਸ਼ ਹੀ ਸਾਨੂੰ ਮਾਨਵਤਾ ਦੀ ਸੇਵਾ ਲਈ ਪ੍ਰੇਰਦੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਦੀ ਚੁਣੀ ਹੋਈ ਨੁਮਾਇੰਦਾ ਜਥੇਬੰਦੀ ਹੈ ਜੋ ਹਰ ਥਾਂ 'ਤੇ ਵੱਸਦੇ ਸਿੱਖਾਂ ਦੀ ਅਵਾਜ਼ ਬਣਦੀ ਹੈ। ਉਨ੍ਹਾਂ ਦੱਸਿਆ ਕਿ ਗੁਜਰਾਤ ਦੀ ਸੰਗਤ ਦੀ ਮੰਗ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਇਕ ਵਿਸ਼ੇਸ਼ ਬੱਸ ਰਾਹੀਂ ਇਥੇ ਭੇਜੇ ਗਏ ਸਨ

ਜਿਨ੍ਹਾਂ ਨੂੰ ਗੁਰਦੁਆਰਾ ਸਾਹਿਬਾਨ ਵਿਚ ਸੁਸ਼ੋਭਿਤ ਕਰਨ ਲਈ ਇਹ ਵਿਸ਼ੇਸ ਸਮਾਗਮ ਰੱਖੇ ਗਏ ਹਨ। ਉਨ੍ਹਾਂ ਕਿਹਾ ਕਿ ਗੁਜਰਾਤ ਦੀ ਸੰਗਤ ਦਾ ਗੁਰੂ ਪ੍ਰਤੀ ਉਤਸ਼ਾਹ ਵੇਖ ਕੇ ਮਨ ਨੂੰ ਬਹੁਤ ਖੁਸ਼ੀ ਹੋਈ ਹੈ। ਬੀਬੀ ਜਗੀਰ ਕੌਰ ਜੀ ਨੇ ਸੰਗਤ ਨੂੰ ਸਿੱਖ ਕੌਮ ਦੇ ਕੁਰਬਾਨੀਆਂ ਭਰੇ ਇਤਿਹਾਸ ਅਤੇ ਵਿਰਸੇ ਤੋਂ ਸੇਧ ਲੈ ਕੇ ਬਾਣੀ ਤੇ ਬਾਣੇ ਦੇ ਧਾਰਨੀ ਬਣਨ ਦੀ ਪ੍ਰੇਰਨਾ ਕੀਤੀ। ਇਸੇ ਦੌਰਾਨ ਸੰਗਤ ਦੀ ਮੰਗ ਅਨੁਸਾਰ ਬੀਬੀ ਜਗੀਰ ਕੌਰ ਜੀ ਨੇ ਗੁਜਰਾਤ ਦੇ ਜ਼ਿਲ੍ਹਾ ਕੱਛ ’ਚ ਸਥਿਤ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਪਾਵਨ ਇਤਿਹਾਸਿਕ ਗੁਰਦੁਆਰਾ ਲੱਖਪਤ ਰਾਏ ਸਾਹਿਬ ਦੀ ਨਵੀਂ ਇਮਾਰਤ ਦੀ ਉਸਾਰੀ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੨੧ ਲੱਖ ਰੁਪਏ ਦੀ ਸਹਾਇਤਾ ਦੇਣ ਦਾ ਐਲਾਨ ਵੀ ਕੀਤਾ।

ਇਸੇ ਦੌਰਾਨ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਵੀ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਜਾ ਰਹੇ ਕਾਰਜਾਂ ਤੋਂ ਸੰਗਤ ਨੂੰ ਜਾਣੂ ਕਰਵਾਇਆ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪੰਜਾਬ ਦੇ ਹਰ ਪਿੰਡ ਅੰਦਰ ਸਿੱਖੀ ਪ੍ਰਚਾਰ ਲਈ ਪ੍ਰਚਾਰ ਵਹੀਰਾਂ ਰਵਾਨਾ

ਸ੍ਰੀ ਅੰਮ੍ਰਿਤਸਰ, ੭ ਸਤੰਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ੪੦੦-ਸਾਲਾ ਪ੍ਰਕਾਸ਼ ਗੁਰਪੁਰਬ ਨੂੰ ਸਮਰਪਿਤ ਵਿਸ਼ਾਲ ਧਰਮ ਪ੍ਰਚਾਰ ਲਹਿਰ ਤਹਿਤ ਪੰਜਾਬ ਦੇ ਸਾਰੇ ਪਿੰਡਾਂ ਤਕ ਪਹੁੰਚ ਕਰਨ ਦਾ ਪ੍ਰੋਗਰਾਮ ਉਲੀਕਿਆ ਹੈ। ਇਸ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਅੱਜ ਵੱਖ-ਵੱਖ ਹਲਕਿਆਂ ਲਈ ਪ੍ਰਚਾਰ ਵਹੀਰਾਂ ਨੂੰ ਰਵਾਨਾ ਕੀਤਾ, ਜੋ ਇਕ ਪਿੰਡ ਵਿਚ ਇਕ ਹਫ਼ਤਾ ਸਿੱਖੀ ਦਾ ਪ੍ਰਚਾਰ ਕਰਨਗੀਆਂ ਅਤੇ ਇਹ ਲੜੀ ਲਗਾਤਾਰ ਜਾਰੀ ਰਹੇਗੀ। ਪ੍ਰਚਾਰ ਵਹੀਰਾਂ ਰਵਾਨਾ ਕਰਨ ਮੌਕੇ ਬੀਬੀ ਜਗੀਰ ਕੌਰ ਜੀ ਨੇ ਦੱਸਿਆ ਕਿ ਨੌਵੇਂ ਪਾਤਸ਼ਾਹ ਜੀ ਦੀ ੪੦੦ ਸਾਲਾ ਪ੍ਰਕਾਸ਼ ਸ਼ਤਾਬਦੀ ਤੋਂ ਪਹਿਲਾਂ ਕੋਰੋਨਾ ਕਾਰਨ ਪਿੰਡਾਂ ਅੰਦਰ ਸਮਾਗਮ ਨਹੀਂ ਕੀਤੇ ਜਾ ਸਕੇ ਸਨ, ਜਿਨ੍ਹਾਂ ਨੂੰ ਹੁਣ ਸ਼ੁਰੂ ਕੀਤਾ ਗਿਆ ਹੈ। ਉਨ੍ਹਾਂ ਦੱਸਿਆ ਕਿ ਇਹ ਧਰਮ ਪ੍ਰਚਾਰ ਲਹਿਰ ‘ਘਰਿ ਘਰਿ ਅੰਦਰਿ ਧਰਮਸਾਲ’ ਦੇ ਬੈਨਰ ਹੇਠ ਚਲਾਈ ਗਈ ਹੈ ਅਤੇ ਇੱਕੋ ਸਮੇਂ ’ਤੇ ੧੦੦ ਪ੍ਰਚਾਰਕ ਜਥੇ ਪਿੰਡਾਂ ਵਿਚ ਧਰਮ ਪ੍ਰਚਾਰ ਕਰਨਗੇ। ਇਕ ਪਿੰਡ ਵਿਚ ੭ ਦਿਨ ਪ੍ਰਚਾਰ ਵਹੀਰ ਕੰਮ ਕਰੇਗੀ ਅਤੇ ਉਸ ਮਗਰੋਂ ਇਸੇ ਤਰ੍ਹਾਂ ਅਗਲੇ ਪਿੰਡਾਂ ਲਈ ਰਵਾਨਾ ਹੋਵੇਗੀ। ਉਨ੍ਹਾਂ ਦੱਸਿਆ

ਕਿ ਪੰਜਾਬ ਅੰਦਰ ਧਰਮ ਪ੍ਰਚਾਰ ਦੇ ਤਿੰਨ ਜ਼ੋਨਾਂ ਮਾਝਾ, ਮਾਲਵਾ ਅਤੇ ਦੁਆਬਾ ਦੀ ਦੇਖ-ਰੇਖ ਹੇਠ ਇਹ ਪ੍ਰਚਾਰ ਵਹੀਰਾਂ ਕਾਰਜਸ਼ੀਲ ਰਹਿਣਗੀਆਂ। ਪ੍ਰਚਾਰ ਦੌਰੇ ਦੌਰਾਨ ਪ੍ਰਚਾਰਕ ਜਥੇ ਜਿਥੇ ਪਿੰਡਾਂ ਦੇ ਗੁਰਦੁਆਰਾ ਸਾਹਿਬਾਨ ਅੰਦਰ ਗੁਰਬਾਣੀ ਨਾਲ ਸੰਗਤ ਨੂੰ ਜੋੜਨਗੇ, ਉਥੇ ਹੀ ਸਿੱਖ ਰਹਿਤ ਮਰਯਾਦਾ, ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਬਾਰੇ ਵੀ ਚਰਚਾ ਕੀਤੀ ਜਾਵੇਗੀ। ਹਰ ਨਗਰ ਵਿਚ ੭ ਦਿਨ ਸਵੇਰੇ ਸ਼ਾਮ ਕਥਾ ਵਿਚਾਰਾਂ ਦਾ ਵੀ ਪ੍ਰਵਾਹ ਚਲਾਇਆ ਜਾਵੇਗਾ ਅਤੇ ਗ੍ਰੰਥੀ ਸਿੰਘਾਂ ਨੂੰ ਨਾਲ ਲੈ ਕੇ ਪ੍ਰਚਾਰਕ ਘਰ ਘਰ ਅੰਦਰ ਵੀ ਪ੍ਰਚਾਰ ਕਰਨ ਲਈ ਜਾਣਗੇ। ਇਸ ਦੌਰਾਨ ਧਾਰਮਿਕ ਸਾਹਿਤ ਵੀ ਸੰਗਤ ਵਿਚ ਵੰਡਿਆ ਜਾਂਦਾ ਰਹੇਗਾ। ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਇਸ ਧਰਮ ਪ੍ਰਚਾਰ ਲਹਿਰ ਦੌਰਾਨ ਜਿਹੜੇ ਪਿੰਡਾਂ ਦੇ ਗ੍ਰੰਥੀ ਸਿੰਘ ਸੰਗਤ ਨੂੰ ਗੁਰਬਾਣੀ ਸੰਥਿਆ ਦੀ ਸੇਵਾ ਨਿਭਾਉਣਗੇ, ਉਨ੍ਹਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਨਿਯਮਾਂ ਅਨੁਸਾਰ ੨ ਹਜ਼ਾਰ ਰੁਪਏ ਸੇਵਾ ਫਲ ਵਜੋਂ ਦਿੱਤੇ ਜਾਣਗੇ ਅਤੇ ਘਰ ਘਰ ਵਿਚ ਪ੍ਰਚਾਰ ਲਈ ਸਹਿਯੋਗ ਕਰਨ ਵਾਲੇ ਗ੍ਰੰਥੀ ਸਿੰਘਾਂ ਨੂੰ ੧ ਹਜ਼ਾਰ ਰੁਪਏ ਦਿੱਤੇ ਜਾਣਗੇ। ਉਨ੍ਹਾਂ ਕਿਹਾ ਕਿ ਇਹ ਪ੍ਰਚਾਰ ਵਹੀਰ ਪੰਜਾਬ ਦੇ ਹਰ ਪਿੰਡ ਤਕ ਪਹੁੰਚ ਕਰਕੇ ਸੰਗਤ ਨੂੰ ਗੁਰਸਿੱਖੀ ਨਾਲ ਜੋੜੇਗੀ। ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ਧਰਮ ਪ੍ਰਚਾਰ ਲਹਿਰ ਦੌਰਾਨ ਖਾਸ ਤੌਰ 'ਤੇ ਅੰਮ੍ਰਿਤ ਛਕਣ ਦੀ ਪ੍ਰੇਰਣਾ ਕੀਤੀ ਜਾਵੇਗੀ ਅਤੇ ਵੱਖ-ਵੱਖ ਗੁਰਮਤਿ ਸਮਾਗਮ ਕਰਵਾ ਕੇ ਅੰਮ੍ਰਿਤ ਸੰਚਾਰ ਕਰਵਾਏ ਜਾਣਗੇ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਧਰਮ ਪ੍ਰਚਾਰ ਲਹਿਰ ਦੌਰਾਨ ਸਹਿਯੋਗ ਕੀਤਾ ਜਾਵੇ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ (ਧਾਮੀ), ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਸ. ਸਤਵਿੰਦਰ ਸਿੰਘ ਟੌਹੜਾ, ਸ. ਅਜਮੇਰ ਸਿੰਘ ਖੇੜਾ, ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਭਾਈ ਮਨਜੀਤ ਸਿੰਘ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਜਾਇਬ ਸਿੰਘ ਅਭਿਆਸੀ, ਸ. ਜਰਨੈਲ ਸਿੰਘ ਡੋਗਰਾਂਵਾਲਾ, ਸ. ਅਵਤਾਰ ਸਿੰਘ ਵਣਵਾਲਾ, ਸ. ਸੁਖਵਰਸ਼ ਸਿੰਘ (ਪੰਨੂ), ਸ. ਤੇਜਿੰਦਰਪਾਲ ਸਿੰਘ ਲਾਡਵਾ, ਸ. ਰਾਮਪਾਲ ਸਿੰਘ ਬਹਿਣੀਵਾਲ, ਸ. ਮਨਜੀਤ ਸਿੰਘ ਬੱਪੀਆਣਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ (ਪੱਡਾ), ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ ਆਦਿ ਮੌਜੂਦ ਸਨ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਜ਼ਿਲ੍ਹਾ ਮੋਗਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਬਲਵਿੰਦਰ ਸਿੰਘ ਭਾਗੀਕੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਭਾਈ ਜੈ ਸਿੰਘ, ਰਣਸੀਂਹ ਖੁਰਦ ਜ਼ਿਲ੍ਹਾ ਮੋਗਾ ਵਿਖੇ ੧੭ ਅਪ੍ਰੈਲ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੫੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਬੀਬੀ ਜਗੀਰ ਕੌਰ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਗੁਰਦੁਆਰਾ ਖਾਲਸਾ ਸਿੱਖ ਸੰਗਤ ਗੋਬਿੰਦ ਨਗਰ, ਕਾਲੀ ਪਹਾੜੀ, ਪੱਛਮੀ ਬੰਗਾਲ ਵਿਖੇ ੧੯ ਅਪ੍ਰੈਲ, ੨੦੨੧ ਨੂੰ ਅੰਮ੍ਰਿਤ ਸੰਚਾਰ ਕਰਵਾਇਆ ਗਿਆ। ਇਸ ਦੌਰਾਨ ੧੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਸਿੱਖ ਮਿਸ਼ਨ ਗੁਜਰਾਤ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਪਰਮਜੀਤ ਸਿੰਘ, ਇੰਚਾਰਜ, ਸਿੱਖ ਮਿਸ਼ਨ ਗੁਜਰਾਤ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੯ ਅਪ੍ਰੈਲ, ੨੦੨੧ ਨੂੰ ਭਾਵਨਗਰ (ਗੁਜਰਾਤ) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੪੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■

Registered with Registrar of Newspaper at No. 354/57

Postal Regd.No.L-I/PB-ASR/007/2019-2021 Without Pre-payment of Postage under License no. PB/0370/2019-21

# GURMAT PARKASH

October 2021

Dharam Parchar Committee, Shiromani Gurdwara Parbandhak Committee, Sri Amritsar Sahib

ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਸਾਹਿਬ, ਕੱਥੂਨੰਗਲ
ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ

**Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh**

Date: 5-10-2021